## ਲੈਫ. ਜਨਰਲ ਕੇ.ਐਸ.ਬਰਾੜ

ਫੌਜ ਵਿੱਚ ਤਿੰਨ ਕੈਟਾਗਿਰੀਆਂ ਹੁੰਦੀਆਂ ਹਨ- ਇਕ ਲੜਨ ਵਾਲੇ ਫ਼ੌਜੀ ਵੀਰਾਂ ਦੀ, ਇੱਕ ਉਨ੍ਹਾਂ ਦੇ ਸੀਨੀਅਰ ਅਫ਼ਸਰਾਂ ਦੀ ਅਤੇ ਤੀਸਰੀ ਸਿਰਫ਼ ਉਪਰਲੀ ਅਫ਼ਸਰੀ ਹੁੰਦੀ ਹੈ।

1. ਫੌਜੀ ਕੈਟਾਗਿਰੀ ਵਿੱਚ ਸਭ ਤੋਂ ਛੋਟਾ ਰੈਂਕ ਰੰਗਰੂਟ, ਫਿਰ ਲਾਂਗ ਨਾਇਕ, ਫਿਰ ਨਾਇਕ, ਫਿਰ ਹੌਲਦਾਰ, ਫਿਰ ਹੌਲਦਾਰ ਮੇਜਰ ਹੁੰਦਾ ਹੈ।
2. ਦੂਸਰੀ ਕੈਟਾਗਿਰੀ ਜਿਨ੍ਹਾਂ ਨੇ ਸਰਹੱਦ ’ਤੇ ਫਤੇ ਲੜਨਾ ਨਹੀਂ ਹੁੰਦਾ ਇਨ੍ਹਾਂ ਦੇ ਸੀਨੀਅਰਾਂ ਦੀ ਹੁੰਦੀ ਹੈ। ਪਹਿਲਾਂ ਨਾਇਕ ਸੂਬੇਦਾਰ, ਫਿਰ ਸੂਬੇਦਾਰ, ਫਿਰ ਸੂਬੇਦਾਰ ਮੇਜਰ, ਫਿਰ ਉਨਰੀ ਲੈਫ਼ਟੀਨੈਂਟ, ਫਿਰ ਕੈਪਟਨ ਹੁੰਦਾ ਹੈ।
3. ਤੀਸਰੀ ਜੰਗ ਦੀ ਸਕੀਮ ਘੜਨ ਵਾਲੇ ਸਭ ਤੋਂ ਉਪਰੇ ਦਰਜੇ ਦੀ ਹੁੰਦੀ ਹੈ ਜਿਸ ਵਿੱਚ ਸਭ ਤੋਂ ਪਹਿਲਾਂ ਦੂਸਰਾ ਲੈਫ਼ਟੀਨੈਂਟ, ਫਿਰ ਕੈਪਟਨ, ਫਿਰ ਮੇਜਰ, ਫਿਰ ਲੈਫ਼ਟੀਨੈਂਟ ਕਰਨਲ, ਫਿਰ ਕਰਨਲ, ਫਿਰ ਬ੍ਰਿਗੇਡੀਅਰ, ਫਿਰ ਅਖ਼ੀਰ ’ਤੇ ਸਾਰੇ ਦੇਸ਼ ਦੀ ਫੌਜ ਦਾ ਮੁਖੀ ਜਰਨਲ ਹੁੰਦਾ ਹੈ।

ਲੈਫ: ਜਨਰਲ ਕੇ.ਐਸ.ਬਰਾੜ ਵਿਚ ਮੇਜਰ ਜਰਨਲ ਸਨ ਅਤੇ ਇਨ੍ਹਾਂ ਦੇ ਉੱਪਰ ਕਈ ਲੈਫਟੀਨੈਂਟ ਜਰਨਲ ਅਤੇ ਜਰਨਲ ਵੈਦਿਆ ਜੀ ਸਨ ਅਤੇ ਆਪ ਰਿਟਾਇਰ ਹੋਣ ਸਮੇਂ ਲੈਫਟੀਨੈਂਟ ਜਰਨਲ ਦੇ ਅਹੁਦੇ ਤੋਂ ਰਿਟਾਇਰ ਹੋਏ। ਇੱਥੇ ਇਹ ਦੱਸਣਾ ਬਣਦਾ ਹੈ ਕਿ ਮੇਜਰ ਜਰਨਲ ਥੱਲੇ 2 ਲੱਖ ਅਤੇ ਲੈਫਟੀਨੈਂਟ ਜਰਨਲ ਥੱਲੇ 3 ਲੱਖ ਫ਼ੌਜੀ ਜਵਾਨ ਹੁੰਦਾ ਹੈ। ਆਪ ਜੀ ਨੇ 1984 ਵਿਚ ਸਾਰੀ ਘਟਨਾ ਵਿੱਚ ਹਰ ਪਲ ਹਾਜ਼ਰ ਰਹਿ ਕੇ ਅਤੇ ਆਪਣੀ ਜਾਨ ਤਲੀ ’ਤੇ ਧਰ ਕੇ ਅਕਾਲ ਤਖਤ ਸਾਹਿਬ ਨੂੰ ਅਜ਼ਾਦ ਕਰਵਾਇਆ।

ਆਪ ਜੀ ਦਾ ਇੱਕੋ-ਇੱਕ ਲੜਕਾ ਗੋਆ ਵਿੱਚ ਕਾਰ-ਹਾਦਸੇ ਵਿੱਚ ਮਰ ਗਿਆ। ਲੜਕੇ ਨੂੰ ਸਮੇਂ ਸਿਰ ਡਾਕਟਰੀ ਸਹਾਇਤਾ ਨਾ ਮਿਲ ਸਕੀ। ਇਸ ਤੋਂ ਉਪਰੰਤ ਬਾਦ ਵਿੱਚ ਆਪ ਦਿਮਾਗ਼ੀ ਪ੍ਰੇਸ਼ਾਨੀ ਵਿਚ ਚਲੇ ਗਏ ਅਤੇ ਆਪ ਕਾਫ਼ੀ ਸਮੇਂ ਤੋਂ ਕੈਂਸਰ ਦੀ ਬੀਮਾਰੀ ਨਾਲ ਪੀੜਤ ਹਨ ਅਤੇ ਸੰਨ 2003 ਤੋਂ ਬਾਅਦ ਸਰਕਾਰ ਨੇ ਇਨ੍ਹਾਂ ਨਾਲ ਕੁਝ ਵਧੀਕੀਆਂ ਕੀਤੀਆਂ। ਜਿਸ ਤਰ੍ਹਾਂ ਬਾਹਰਲੇ ਦੇਸ਼ ਵਿੱਚੋਂ ਇਲਾਜ ਲਈ ਨਾਂਹ ਕਰਨਾ, ਸਰਕਾਰੀ ਸੁਰੱਖਿਆ ਘਟਾ ਦੇਣੀ, ਸਰਕਾਰੀ ਰਿਹਾਇਸ਼ ਵਾਪਸ ਲੈ ਲੈਣੀ ਆਦਿ ਤੋਂ ਬਹੁਤ ਤੰਗ ਆ ਗਏ।

ਇਥੇ ਇਹ ਵਰਨਣਯੋਗ ਹੈ ਕਿ ਭਾਰਤੀ ਫੌਜ ਵਿੱਚ ਉੱਚ ਅਹੁਦੇ ’ਤੇ ਬਿਰਾਜਮਾਨ ਸਮੇਂ ਬਹੁਤ ਸਕਿਉਰਟੀ ਹੁੰਦੀ ਹੈ। ਪਰ ਰਿਟਾਇਰਮੈਂਟ ਤੋਂ ਬਾਅਦ ਸਿਰਫ਼ ਇਕ ਗੰਨਮੈਨ ਮਿਲਦਾ ਹੈ। ਜਿਸ ਦੀ ਜਿਉਂਦੀ ਜਾਗਦੀ ਮਿਸਾਲ ਵੈਦਿਆ ਜੀ ਸਨ। ਜਿਨ੍ਹਾਂ ਨੇ ਕਾਫ਼ੀ ਸੁਰੱਖਿਆ ਲਈ ਬੇਨਤੀਆਂ ਕੀਤੀਆਂ ਹਨ, ਪਰ ਸਭ ਬੇਅਰਥ। ਇਸੇ ਤਰ੍ਹਾਂ ਦੇਸ਼ ਦੀ ਸੁਰੱਖਿਆ ਏਜੰਸੀ ‘ਰਾਅ’ (ਭਾਰਤੀ ਗੁਪਤਚਰ ਵਿਭਾਗ) ਦੇ ਸਾਬਕਾ ਜਾਇੰਟ ਡਾਇਰੈਕਟਰ ‘ਮਲੋਇ ਕ੍ਰਿਸ਼ਨਾਧਰ’ ਨੇ ਸਰਕਾਰ ਤੋਂ ਨਿਰਾਸ਼ ਹੋ ਕੇ ਖੁੱਲ੍ਹੇ ਖੁੱਲ੍ਹੇ ਭੇਦ ਕਿਤਾਬ ਲਿਖ ਦਿੱਤੀ। ਜਿਸ ਕਾਰਣ ਬਾਅਦ ਵਿੱਚ ਮੋਲਇ ਕ੍ਰਿਸ਼ਨਾਧਰ ਜੀ ’ਤੇ ਕਈ ਕੇਸ ਪੈ ਗਏ ਅਤੇ ਉਹਨਾਂ ਨੂੰ ਘਰ ਵਿੱਚ ਨਜ਼ਰਬੰਦ ਕਰ ਦਿੱਤਾ।

ਹੁਣ ਸਵਾਲ ਇਹ ਉੱਠਦਾ ਹੈ ਕਿ ਮਲੋਇਧਰ ਜੀ ਨੇ ਕਿਤਾਬ ਕਿਉਂ ਲਿਖੀ। ਇਹ ਸਭ ਸਰਕਾਰਾਂ ਬਦਲਣ ਤੋਂ ਬਾਅਦ ਦੇਸ਼ ਦੀ ਸੇਵਾ ਵਿਚ ਆਪਣਾ ਜੀਵਨ ਲਾਉਣ ਵਾਲੀਆਂ ਤੋਂ ਆਪਣਾ ਮੂੰਹ ਫੇਰਨ ਕਰਕੇ ਵਾਪਰਦੀਆਂ ਹਨ।

ਇਸੇ ਤਰ੍ਹਾਂ ਲੈਫਟੀਨੈਂਟ ਜਰਨਲ ਕੁਲਦੀਪ ਸਿੰਘ ਬਰਾੜ ਜੀ ਨੇ ਇੱਕ ਅਜਿਹੇ ਖ਼ੂੰਖਾਰ ਅੱਤਵਾਦੀ ਜਰਨੈਲ ਸਿੰਘ ਭਿੰਡਰਾਂਵਾਲੇ ਨਾਲ ਮੱਖਾ ਲਾਇਆ। ਜਿਹੜਾ ਭਿੰਡਰਾਂਵਾਲਾ ਆਪਣੇ ਭਾਸ਼ਣਾਂ ਵਿੱਚ ਆਪਣੇ ਚੇਲਿਆਂ ਨੂੰ ਕਹਿੰਦਾ ਸੀ ਕਿ ਜਦੋਂ ਸ਼ੇਰ ਦਾ ਸ਼ਿਕਾਰ ਹੁੰਦਾ ਹੈ ਤਾਂ ਸ਼ਿਕਾਰ ਕਿਹਾ ਜਾਂਦਾ ਹੈ। ਜਦੋਂ ਸ਼ੇਰ ਆਦਮੀ ਦਾ ਸ਼ਿਕਾਰ ਕਰ ਦੇਵੇ ਤਾਂ ਵਹਿਸ਼ੀਪੁਣਾ ਕਹਿੰਦੇ ਹਨ। ਇਹੋ ਜਿਹੇ ਬਿਆਨ ਦੇ ਕੇ ਪੰਜਾਬ ਦੀ ਅਨਪੜ੍ਹ ਜਨਤਾ ਨੂੰ ਭੜਕਾਉਣ ਵਾਲੇ ਨਾਲ ਜਰਨਲ ਸਾਹਿਬ ਨੇ ਮੱਥਾ ਲਾਇਆ।

ਆਪ ਜੀ ’ਤੇ ਵੀ ਇਸੇ ਕਾਰਵਾਈ ਵਿੱਚ ਜਾਨਲੇਵਾ ਹਮਲਾ ਵੀ ਹੋਇਆ ਪਰ ਆਪ ਵਾਲ ਵਾਲ ਬਚ ਗਏ। ਇਸ ਕਿਤਾਬ ਵਿਚ ਜਰਨਲ ਜੀ ਨੇ ਸਰਕਾਰੀ ਵਧੀਕੀਆਂ, ਅਫਸਰਾਂ ਪ੍ਰਤੀ ਰਿਟਾਇਰਮੈਂਟ ਤੋਂ ਬਾਅਦ ਦਿਖਾਉਣ ਦਾ ਯਤਨ ਕੀਤਾ ਹੈ। ਸਾਡਾ ਕਾਨੂੰਨ ਆਰਮੀ ਅਫਸਰਾਂ ਦੇ ਇਲਾਜ ਇੰਡੀਆਂ ਵਿੱਚ ਕਰਵਾਉਣ ਲਈ ਤਾਂ ਪੈਸੇ ਨਹੀਂ ਦਿੰਦਾ ਹੈ ਪਰ ਜੇਕਰ ਇਲਾਜ ਵਿਦੇਸ਼ ਵਿੱਚ ਕਰਵਾਉਣਾ ਹੋਵੇ ਤਾਂ ਗੌਰਮਿੰਟ ਨਾਂਹ ਕਰ ਦਿੰਦੀ ਹੈ।

## ਭਿੰਡਰਾਂਵਾਲਾ

ਭਿੰਡਰਾਂਵਾਲਾ ਇੱਕ ਅੱਤ ਦਰਜੇ ਦਾ ਚਲਾਕ ਕਿਸਮ ਦਾ ਆਦਮੀ ਸੀ। ਭਾਵੇਂ ਕਿ ਉਸ ਸਮੇਂ ਅਕਾਲੀ ਲੀਡਰਸ਼ਿਪ ਉਸ ਨੂੰ ਅਨਪੜ੍ਹ ਕਹਿੰਦੀ ਰਹੀ। ਪਰ ਉਹ ਪੜ੍ਹੇ ਲਿਖਿਆਂ ਤੋਂ ਵਗੈਰਾ ਸਭ ਸਰਕਾਰੀ ਲੀਡਰਸ਼ਿਪ ਨੂੰ ਘੁਮਾਈ ਫਿਰਦਾ ਸੀ। ਉਸ ਨੇ ਪੂਨੇ ਵਿੱਚ ਪੈਦਾ ਹੋਇਆ ਓਸ਼ੋ ਬਾਬਾ ਜਿਸਨੂੰ ਰਜਨੀਸ਼ ਵੀ ਕਿਹਾ ਜਾਂਦਾ ਹੈ, ਉਸ ਓਸ਼ੋ ਜਾਦੂਗਰ ਵਾਂਗ ਆਪਣੇ ਪ੍ਰਚਾਰ ਵਿੱਚ ਇਹੋ- ਜਿਹੀਆਂ ਗੱਲਾਂ ਰੱਖਦਾ ਸੀ ਜਿਸ ਨਾਲ ਉਹ ਇੱਕ ਵਰਗ ਦੇ ਲੋਕਾਂ ਨੂੰ ਆਪਣੇ ਮਗਰ ਲਾਉਣ ਵਿੱਚ ਕਾਮਯਾਬ ਹੋ ਗਿਆ।

ਉਹ ਇੱਕ ਉੱਚ ਦਰਜੇ ਦਾ ਖਤਰਨਾਕ ਅੱਤਵਾਦੀ ਬਣਨਾ ਚਾਹੁੰਦਾ ਸੀ। ਜਿਸ ਨੇ ਪਹਿਲੀ ਪੌੜੀ ਦੇ ਉਪਰ ਪੈਰ 1978 ਵਿੱਚ ਕੁਝ ਨਿਰੰਕਾਰੀਆਂ ਨੂੰ ਮਾਰ ਕੇ ਰੱਖਿਆ, ਉਸ ਤੋਂ ਬਾਅਦ ਲਗਾਤਾਰ ਆਪਣਾ ਦਬਦਬਾ ਬਣਾਉਣ ਲੱਗਾ। ਜਿਹੜਾ ਵੀ ਆਦਮੀ ਉਸ ਨੂੰ ਆਪਣੀ ਨਿਗ੍ਹਾ ਵਿੱਚ ਮਾੜਾ ਲੱਗਦਾ ਤਾਂ ਆਪਣੇ ਸਾਥੀਆਂ ਕੋਲੋਂ ਕਤਲ ਕਰਵਾ ਦਿੰਦਾ।

ਵੱਡੇ ਵੱਡੇ ਅਫਸਰ, ਲੀਡਰ ਅਤੇ ਆਪਣੇ ਆਪ ਨੂੰ ਖੱਬੀ ਖਾਨ ਕਹਾਉਣ ਵਾਲੇ ਬਦਮਾਸ਼ ਉਸ ਦੀ ਦਿੱਤੀ ਇੱਕ ਵਾਰਨਿੰਗ ਨਾਲ ਉਸ ਦੇ ਅੱਗੇ ਪਿੱਛੇ ਮਿੰਨਤਾਂ ਕਰਦੇ ਫਿਰਦੇ। ਇਸੇ ਤਰ੍ਹਾਂ ਉਹ ਕਤਲ ਕਰ ਕੇ ਇਕ ਨਿਰਦਈ ਅਤੇ ਜ਼ਾਲਮ ਆਦਮੀ ਦਾ ਦਰਜਾ ਵੀ ਪ੍ਰਾਪਤ ਕਰਨ ਲੱਗਾ ਜਿਹੜਾ ਕਿ ਹੁਣ ਤੱਕ ਮੁਸਲਮਾਨਾਂ ਨੂੰ ਮਿਲਦਾ ਸੀ। ਉਹ ਆਪਣੇ ਜਣੇ ਸਿੱਖ ਕੌਮ ਵਿੱਚ ਦਹਿਸ਼ਤਪਸੰਦੀ ਕੰਮ ਕਰ ਕੇ ਸਿੱਖ ਕੌਮ ਨੂੰ ਭੁਲੇਖੇ ਵਿੱਚ ਪਾ ਗਿਆ। ਸਿੱਖ ਕੌਮ ਉਸ ਨੂੰ ਮੁਆਫ਼ ਕਰ ਸਕਦੀ ਹੈ ਕਿ ਨਹੀਂ, ਜਿਹੜੇ ਫੌਜੀ ਜਵਾਨ ਵੀਰ ਸ਼ਹੀਦ ਹੋਏ ਉਨ੍ਹਾਂ ਦੇ ਘਰ ਵੀ ਮੁਆਫ ਨਹੀਂ ਕਰਨਗੇ ਜਿਹੜੇ ਫ਼ੌਜੀ ਜਵਾਨ 1984 ਵਿੱਚ ਸ਼ਹੀਦ ਪਾ ਗਏ ਉਨ੍ਹਾਂ ਦੇ ਬੱਚੇ ਜਾਂ ਘਰ ਦੇ ਕਿਵੇਂ ਮਾਫ ਕਰਨਗੇ। ਦੇਖਣ ਤੋਂ ਉਹ ਇੱਕ ਸਿੱਧਾ ਸਾਦਾ ਪੇਂਡੂ ਲੱਗਦਾ ਹੈ। ਪਰ ਦਿਮਾਗ਼ੀ ਤੌਰ 'ਤੇ ਉਹ ਵੱਡੇ ਵੱਡੇ ਵਕੀਲਾਂ ਨੂੰ ਬਹਿਸ ਵਿੱਚ ਪਿੱਛੇ ਛੱਡ ਜਾਂਦਾ ਸੀ, ਜਿਸ ਦੀ ਜਿਉਂਦੀ ਜਾਗਦੀ ਮਿਸਾਲ ਦੇਸ਼ ਦਾ ਸਭ ਤੋਂ ਮਹਿੰਗਾ ਵਕੀਲ ਜੇਠ ਮਲਾਨੀ ਜੀ ਹਨ ਜੋ ਕਿ ਮੌਜੂਦਾ ਸੁਪਰੀਮ ਕੋਰਟ ਦੇ ਵਕੀਲ ਹਨ। ਜਿਨ੍ਹਾਂ ਦੇ ਬਹਿਸ ਦੌਰਾਨ ਆਪਣੀ ਹਾਰ ਮੰਨ ਕੇ ਅਖਬਾਰਾਂ ਵਿਚ ਬਿਆਨ ਦੇ ਦਿੱਤਾ ਕਿ 'ਭਿੰਡਰਾਂਵਾਲੇ ਕੋ ਜੀਤਨਾ ਮੁਸ਼ਕਲ ਹੈ।' ਉਸ ਦੀ ਛੋਟੀ ਜਿਹੀ ਇੰਟਰਵਿਊ ਇਸ ਤਰ੍ਹਾਂ ਹੈ :

ਜੇਠ ਮਲਾਨੀ: ਆਪ ਸੰਤ ਹੋ?

ਭਿੰਡਰਾਂਵਾਲਾ: ਨਹੀਂ।

ਜੇਠ ਮਲਾਨੀ: ਲੇਕਿਨ ਆਪ ਕੋ ਲੋਗ ਸੰਤ ਕਹਤੇ ਹੈਂ?

ਭਿੰਡਰਾਂਵਾਲਾ: ਲੋਕਾਂ ਕੋਲੋਂ ਪੁੱਛੋਂ, ਮੇਰਾ ਸਵਾਲ ਨਹੀਂ ਹੈ। ਜਿਹੜੇ ਕਹਿੰਦੇ ਹਨ ਉਨ੍ਹਾਂ ਤੋਂ ਪੁੱਛੋ।

ਜੇਠ ਮਲਾਨੀ: ਆਪ ਹਥਿਆਰ ਰੱਖਤੇ ਹੋ ਇਸ ਸੇ ਅਸ਼ਾਂਤੀ ਫੈਲਤੀ ਹੈ?

ਭਿੰਡਰਾਂਵਾਲਾ: ਹਥਿਆਰ ਰੱਖਣੇ ਸਾਡੇ ਗੁਰੂ ਦਾ ਹੁਕਮ ਹੈ। ਇਨ੍ਹਾਂ ਨਾਲ ਸ਼ਾਂਤੀ ਰਹਿੰਦੀ ਹੈ।

ਜੇਠ ਮਲਾਨੀ: ਯੇ ਕਿਸੀ ਭੀ ਹਾਲਤ ਮੇਂ ਨਹੀਂ ਹੋ ਸਕਤਾ। ਹਥਿਆਰੋਂ ਸੇ ਅਸ਼ਾਂਤੀ ਆਤੀ ਹੈ।

ਭਿੰਡਰਾਂਵਾਲਾ: ਪਹਿਲਾਂ ਸੋਚ ਲਵੋ ਕਿ ਤੁਸੀਂ ਠੀਕ ਕਹਿ ਰਹੇ ਹੋ।

ਜੇਠ ਮਲਾਨੀ: ਬਿਲਕੁਲ, ਹਥਿਆਰੋਂ ਸੇ ਅਸ਼ਾਂਤੀ ਆਤੀ ਹੈ।

ਭਿੰਡਰਾਂਵਾਲਾ: ਜਿਹੜੀਆਂ ਪਾਕਿਸਤਾਨ ਅਤੇ ਚੀਨ ਦੇ ਬਾਰਡਰ ਉਪਰ ਬੀੜੀਆਂ ਤੋਪਾਂ, ਮਸ਼ੀਨਗੰਨਾਂ ਅਤੇ ਟੈਂਕ ਸਾਰੇ ਹਟਾ ਲਵੋ। ਕਿਉਂਕਿ ਚੰਗੀ ਤਰ੍ਹਾਂ ਸ਼ਾਂਤੀ ਕਾਇਮ ਹੋ ਜਾਵੇਗੀ।

ਜੇਠ ਮਲਾਨੀ: ਅਬ ਪਤਾ ਚਲਾ ਆਪ ਨੇ ਲੋਗੋਂ ਕੋ ਕਿਸ ਤਰਹ ਮਗਰ ਲਗ ਕਰ ਰੱਖਾ ਹੈ।

ਇਸ ਤਰ੍ਹਾਂ ਭਿੰਡਰਾਂਵਾਲਾ ਅਤਿ ਦਰਜੇ ਦਾ ਚਲਾਕ ਕਿਸਮ ਦਾ ਆਦਮੀ ਸੀ। ਮੈਂ ਤਾਂ ਉਸ ਨੂੰ ਇਕ ਦੇਸ਼-ਧ੍ਰੋਹੀ ਕਹਾਂਗਾ ਜਿਸ ਨੇ ਆਪਣੇ ਕਪਟੀ ਦਿਮਾਗ਼ ਨਾਲ ਸਰਕਾਰ ਦੀਆਂ ਕਮਜ਼ੋਰੀਆਂ ਨੂੰ ਅੱਗੇ ਲਿਆ ਕੇ ਦੇਸ਼ ਦੇ ਟੋਟੇ ਕਰਨੇ ਚਾਹੇ, ਪਰ ਸਾਡੇ ਵਰਗੇ ਜਰਨੈਲਾਂ ਨੇ ਵਰ੍ਹਦੀ ਅੱਗ ਵਿਚ ਸਿਰ-ਧੜ ਦੀ ਬਾਜ਼ੀ ਲਾ ਕੇ ਹਿੰਦੁਸਤਾਨ ਬਚਾਇਆ।

ਮੈਂ ਪਹਿਲੀ ਕਿਤਾਬ ਵਿਚ 1984 ਤੋਂ ਬਾਅਦ ਇਸ ਕਿਤਾਬ ਦੀ ਸਾਰੀ ਇਕੱਠੀ ਕੀਤੀ ਸਮੱਗਰੀ ਨੂੰ ਨਹੀਂ ਛਾਪਿਆ। ਪਰ ਹੁਣ ਮੈਂ ਤੁਹਾਨੂੰ ਦੱਸਾਂਗਾ ਕਿ ਉਸ ਨੇ ਕਿਨ੍ਹਾਂ ਢੰਗਾਂ ਨਾਲ ਲੋਕਾਂ ਨੂੰ ਵੱਸ ਕਰ ਕੇ ਇਸ ਦੇਸ਼ ਨੂੰ ਅੱਗ ਲਾਈ। ਇਹ ਕਿੰਨਾ ਚਲਾਕ ਸੀ। ਪਹਿਲੀ ਕਿਤਾਬ ਵਿਚ ਮੈਂ ਇਸ ਕਰਕੇ ਨਹੀਂ ਲਿਖਿਆ ਕਿ ਮਸਾਂ ਮਸਾਂ ਪੰਜਾਬ ਵਰ੍ਹਦੀ ਅੱਗ ਵਿਚੋਂ 1992 ਵਿਚ ਮੁਕਤ ਹੋਇਆ। ਇਸ ਨੂੰ ਅੱਗ ਲਾਉਣ ਵਾਲੇ ਦੀਆਂ ਹੱਥ ਦੀਆਂ ਸਫ਼ਾਈ ਵਾਲੀਆਂ ਕਰਾਮਾਤਾਂ ਵਾਂਗ ਲੋਕ ਉਸ ਦੇ ਜੀਵਨ ਦੇ ਘਟਨਾਕ੍ਰਮ ਨੂੰ ਪੜ੍ਹ ਕੇ ਮਗਰ ਨਾ ਲੱਗ ਜਾਣ।

ਪਰ ਹੁਣ ਜ਼ਮਾਨਾ ਬਦਲ ਗਿਆ ਹੈ। ਲੋਕ ਭਿੰਡਰਾਂਵਾਲੇ ਦੇ ਮਗਰ ਤਾਂ ਕੀ, ਉਸ ਦੀ ਫ਼ੋਟੋ ਵੀ ਦੇਖਣਾ ਨਹੀਂ ਮੰਗਦੇ, ਸੋ ਮੈਂ 1984 ਤੋਂ ਬਾਅਦ ਬਿਲਕੁਲ ਉਸੇ ਤਰ੍ਹਾਂ ਲਿਖ ਰਿਹਾ ਹਾਂ, ਜਿਸ ਤਰ੍ਹਾਂ ਮੈਂ ਗੱਲਾਂ ਸੁਣੀਆਂ, ਲੋਕਾਂ ਨੇ ਸਣਾਈਆਂ ਅਤੇ ਇਨ੍ਹਾਂ ਗੱਲਾਂ ਗੀਆਂ ਅਸਲੀਅਤਾਂ ਮੈਂ ਪਹਿਲਾਂ ਹੀ ਲਿਖਣ ਲੱਗਾ ਤਾਂ ਜੋ ਭੋਲੇ-ਭਾਲੇ ਲੋਕ ਉਸ ਨੂੰ ਰਹਿਬਰ ਨਾ ਸਮਝ ਜਾਣ ਜਾਂ ਉਸ ਦੀਆਂ ਪੁੱਠੀਆਂ-ਸਿੱਧੀਆਂ ਕੋਈ ਵਿਧੀਆਂ ਅਪਣਾ ਕੇ ਨੁਕਸਾਨ ਨਾ ਕਰਵਾ ਲੈਣ। ਉਹ ਸਾਰੇ ਪਖੰਡ, ਸ਼ਕਤੀਆਂ ਜੋ ਕਰਦਾ ਹੈ, ਉਸ ਪਿੱਛੇ ਸਾਇੰਸ ਛੁਪੀ ਪਈ ਹੈ। ਹੱਥ ਦੇਖਣ ਵਾਲੇ ਲੋਕਾਂ ਨੇ ਹਰ ਪਿੰਡ ਦੇ ਘਰ ਜਾਣਾ ਹੁੰਦਾ ਹੈ। ਇਸ ਤਰ੍ਹਾਂ ਭਿੰਡਰਾਂਵਾਲਾ ਜਦੋਂ ਆਪਣੇ ਨਾਨਕੇ ਘਰ ਪੈਦਾ ਹੋਇਆ ਤਾਂ ਇਸ ਦੇ ਨਾਨਕੇ ਪਰਿਵਾਰ ਨੇ ਜੋਤਸ਼ੀ ਨੂੰ ਕੋਈ ਲਾਲਚ ਦੇ ਕੇ ਪਿੰਡ ਵਿਚ ਝੂਠੀ ਖ਼ਬਰ ਫੈਲਾਉਣ ਦਾ ਯਤਨ ਕੀਤਾ। ਇਸ ਤਰ੍ਹਾਂ ਤੁਸੀਂ ਵੀ ਕਰ ਸਕਦੇ ਹੋ।

ਫਿਰ ਇਸ ਦੇ ਅਸਲੀ ਪਿੰਡ ਵਿੱਚ ਜਦੋਂ ਇਸ ਬਾਰੇ ਪਤਾ ਲੱਗਾ ਤਾਂ ਮੇਰਾ ਦਿਮਾਗ ਤੁਰੰਤ ਗੱਲ ਫੜ ਗਿਆ ਕਿ ਇਸ ਦੇ ਘਰਦਿਆਂ ਨੇ ਇਸਨੂੰ ਇਕ ਭਗਤੀ ਵਾਲਾ ਦਰਵੇਸ਼ ਦਿਖਾਉਣ ਵਾਸਤੇ ਸਾਰੇ ਪਿੰਡ ਵਿਚ ਇਸ ਦੇ ਪਾਠਾਂ ਦੀ ਗਿਣਤੀ-ਮਿਣਤੀ ਦਾ ਜਾਲ ਵਿਛਾਇਆ ਅਤੇ ਇਸ ਨੂੰ 22 ਘੰਟੇ ਦਾ ਤਪੱਸਵੀ ਦਿਖਾਇਆ ਗਿਆ।

ਹੁਣ ਤੁਸੀਂ ਦੇਖੋ ਕਿ ਦੁਨੀਆਂ ਵਿਚ ਕੋਈ ਅੱਜ ਤਕ ਇਹੋ ਜਿਹਾ ਆਦਮੀ ਸੁਣਿਆ ਹੈ ਜੋ ਸਿਰਫ਼ 2 ਘੰਟੇ ਸੌਂਦਾ ਹੋਵੇ। ਹਰ ਕਿਸੇ ਦਾ ਮਾਂ-ਪਿਓ ਆਪਣੇ ਪੁੱਤਰਾਂ ਦੀ ਸ਼ੋਭਾ ਵਧਾਉਣ ਖ਼ਾਤਿਰ ਸਭ ਤਰ੍ਹਾਂ ਦੇ ਪਖੰਡ ਰਚਦਾ ਹੈ। ਉਸ ਸਮੇਂ ਲੋਕ ਸਾਧੂ-ਸੰਤਾਂ ਦੇ ਸਤਿਕਾਰ ਵਿਚ ਵਿਸ਼ਵਾਸ ਰੱਖਦੇ ਸੀ। ਜੋ ਇਨ੍ਹਾਂ ਦੇ ਘਰਦਿਆਂ ਨੇ ਇਹ ਸੁਪਨਾ ਪਾਲ ਕੇ ਲੋਕਾਂ ਨੂੰ ਗੁਮਰਾਹ ਕਰ ਕੇ ਪੂਰਾ ਕਰ ਦਿੱਤਾ। ਅੱਗੇ ਇਕ ਬਾਰੂ ਮੱਲ ਦੀ ਕਹਾਣੀ ਲਿਖਾਂਗਾ।

ਅਸਲ ਵਿਚ ਜਿਸ ਜਗ੍ਹਾ ਮੱਛੀਆਂ ਜਾਂ ਡੱਡੂ ਰਹਿੰਦੇ ਹੋਣ, ਉਥੇ ਉਨ੍ਹਾਂ ਦੀ ਰਗੜ ਨਾਲ ਪਾਣੀ ਵਿਚ ਬਿਜਲੀ ਪੈਦਾ ਹੋ ਜਾਂਦੀ ਹੈ ਜਿਹੜੀ ਕਈ ਤਰ੍ਹਾਂ ਦੀਆਂ ਭਿਆਨਕ ਬੀਮਾਰੀਆਂ ਦਾ ਇਲਾਜ ਕਰ ਦਿੰਦੀ ਹੈ। ਅੰਮ੍ਰਿਤਸਰ ਸਰੋਵਰ ਵਿਚ ਬਹੁਤ ਮੱਛੀਆਂ ਹਨ, ਭਿੰਡਰਾਂਵਾਲਾ ਇਸ ਗੱਲ ਤੋਂ ਜਾਣੂ ਸੀ ਕਿ ਬਾਰੂ ਮੱਲ ਦੇ ਪੋਤਾ ਇਸ ਕਰਕੇ ਠੀਕ ਹੋ ਜਾਂਦਾ ਹੈ, ਪਰ ਉਹ ਅਗਿਆਨਤਾ ਵਿਚ ਭਾਵੁਕ ਹੋਇਆ ਭਿੰਡਰਾਂਵਾਲੇ ਨੂੰ ਰੱਬ ਪੇਸ਼ ਕਰਨ ਦਾ ਯਤਨ ਕਰਦਾ ਹੈ ਤੇ ਭਿੰਡਰਾਂਵਾਲਾ ਦਿੱਲੀ ਵਿਚ ਹਿੰਦੂ ਭਾਈਚਾਰੇ ਨੂੰ ਮਗਰ ਲਾਉਣ ਦੀ ਖ਼ਾਤਰ ਇਹੋ ਜਿਹੇ ਤੁੱਕੇ ਲਾਉਂਦਾ ਹੈ ਜਿਹੜੇ ਤੀਰ ਦੀ ਤਰ੍ਹਾਂ ਲੱਗਦੇ ਹਨ। ਪੰਜਾਬੀ ਵੱਸੋਂ ਉਸ ਸਮੇਂ ਕਾਫ਼ੀ ਗ਼ਰੀਬ ਹੋਣ ਕਰਕੇ ਉਹ ਸਰਕਾਰ ਦੀਆਂ ਕਮਜ਼ੋਰੀਆਂ ਨੂੰ ਹਥਿਆਰ ਬਣਾ ਕੇ ਗ਼ਰੀਬ ਲੋਕਾਂ ਦੇ ਕੰਮ ਕਰ ਕੇ ਆਪਣੀ ਬੱਲੇ-ਬੱਲੇ ਕਰਵਾਉਂਦਾ ਹੈ।

ਉਹ ਕਈ ਸਾਲਾਂ ਤੋਂ ਲਟਕਦੇ ਕੇਸਾਂ ਨੂੰ ਕੁਝ ਘੰਟਿਆਂ ਵਿਚ ਨਿਪਟਾ ਕੇ ਆਪਣੀ ਪ੍ਰਸਿੱਧੀ ਕਰਵਾਉਣ ਦਾ ਯਤਨ ਕਰਦਾ ਹੈ। ਉਹ ਦਰਬਾਰਾ ਸਿੰਘ ਵਰਗੇ ਮੁੱਖ ਮੰਤਰੀ ਨੂੰ ਊਟ-ਪਟਾਂਗ ਗੱਲਾਂ ਅਖ਼ਬਾਰਾਂ ਵਿਚ ਕਹਿੰਦਾ ਹੈ ਅਤੇ ਦਰਬਾਰੇ ਵਰਗਾ ਮਾੜੇ ਦਿਲ ਦਾ ਆਦਮੀ ਅੰਦਰੋ-ਅੰਦਰ ਭਿੰਡਰਾਂਵਾਲੇ ਨੂੰ ਕਰਾਮਾਤੀ ਸਮਝ ਕੇ ਹੋਰ ਡਰਦਾ ਹੈ।

ਅੱਗੇ ਮੈਂ ਦੱਸਾਂਗਾ ਕਿ ਕਿਵੇ ਆਪਣਏ ਆਪ ਨੂੰ ਉੱਚ-ਕੋਟੀ ਦੇ ਬਦਮਾਸ਼ ਕਹਾਉਣ ਵਾਲਿਆਂ ਨੂੰ ਉਹ ਆਪਣੀ ਜੁੱਤੀ ਥੱਲੇ ਰੱਖ ਕੇ ਆਪਣਾ ਡਰ ਅਤੇ ਜ਼ਾਲਮਪੁਣਾ, ਅਫ਼ਸਰਾਂ ਅਤੇ ਲੋਕਾਂ ਵਿਚ ਪਾਉਂਦਾ ਹੈ। ਫਿਰ ਦੱਸਾਂਗਾ ਕਿ ਜਿਨ੍ਹਾਂ ਦੇ ਘਰ ਕੁੜੀਆਂ ਹਨ, ਆਪਣੀ ਟਕਸਾਲ ਦਾ ਨਾਂ ਚਮਕਾਉਣ ਲਈ ਟਕਸਾਲੀ ਪਾਠੀਆਂ ਤੋਂ ਪਾਠ ਕਰਵਾਉਣ ਲਈ ਕਹਿੰਦਾ ਹੈ। ਅਸਲ ਵਿਚ ਮੈਨੂੰ ਲੱਗਦਾ ਹੈ ਕਿ ਉਹ ਕਿਸੇ ਤਰ੍ਹਾਂ ਪ੍ਰਸ਼ਾਦ ਵਿਚ ਕੋਈ ਦਵਾਈ ਪਾ ਕੇ ਅਗਲੇ ਨੂੰ ਖੁਆ ਦਿੰਦਾ ਹੈ। ਵਿਗਿਆਨ ਅਤੇ ਡਾਕਟਰੀ ਦੀ ਕਰਾਮਾਤ ਨਾਲ ਅਗਲੇ ਦੇ ਘਰ ਮੁੰਡਾ ਪੈਦਾ ਹੋ ਜਾਂਦਾ ਹੈ ਅਤੇ ਘੱਟ ਪੜ੍ਹੇ-ਲਿਖੇ ਜਾਂ ਅੰਨ੍ਹੀ ਸ਼ਰਧਾ ਵਾਲੇ ਮਗਰ ਲੱਗ ਜਾਂਦੇ ਹਨ।

ਭਿੰਡਰਾਂਵਲਾ ਏਨਾ ਚੁਸਤ ਸੀ ਕਿ ਉਹ ਮਜ਼੍ਹਬੀ ਸਿੱਖਾਂ ਨੂੰ ਆਪਣੇ ਮਗਰ ਲਾਉਣ ਵਾਸਤੇ ਇੱਕ ਮਜ਼੍ਹਬੀ ਸਿੱਖ ਦੀ ਕੁੜੀ ਨਾਲ ਹੋਈ ਵਧੀਕੀ ਦੀ ਸਜ਼ਾ ਕਿੰਨੇ ਜ਼ਾਲਮਪੁਣੇ ਨਾਲ ਦਿੰਦਾ ਹੈ। ਉਸ ਦੀ ਹਰ ਇਕ ਕਹਾਣੀ ਵਿਚ ਵਿਗਿਆਨ ਅਤੇ ਉਸ ਦਾ ਤੇਜ਼-ਤਰਾਰ ਦਿਮਾਗ ਲੁਕਿਆ-ਛੁਪਿਆ ਹੈ। ਉਸ ਦੇ ਅੱਗ-ਲਾਊ ਭਾਸ਼ਣਾਂ ਨੇ ਲੱਖਾਂ ਲੋਕਾਂ ਨੂੰ ਮਰਵਾ ਦਿੱਤਾ।

ਉਸ ਨੇ ਆਪਣੇ ਆਪ ਨੂੰ ਤੇਜ਼-ਤਰਾਰ ਕਹਾਉਂਦੀ ਸਮੇਂ ਦੀ ਅਕਾਲੀ ਸਰਕਾਰ ਨੂੰ ਹਰ ਪਾਸੇ ਤੋਂ ਫੇਲ੍ਹ ਕਰ ਦਿੱਤਾ। ਮੌਕੇ ਦੀ ਸਰਕਾਰ ਉਸ ਨੂੰ ਅਨਪੜ੍ਹ ਅਤੇ ਕਾਂਗਰਸੀ ਹੋਣ ਦਾ ਇਲਜ਼ਾਮ ਲਾਉਂਦੀ। ਸਰਕਾਰ ਕਹਿੰਦੀ ਇਹ ਅਨਪੜ੍ਹ ਐਵੇਂ ਗ਼ਲਤ ਬਿਆਨ ਦੇ ਰਿਹਾ ਹੈ। ਅਕਾਲੀ ਗੌਰਮਿੰਟ ਆਖਦੀ ਕੇਂਦਰ ਸਰਕਾਰ ਸਭ ਕੁਝ ਠੀਕ ਕਰ ਰਹੀ ਹੈ। ਇਹ ਅਨਪੜ੍ਹ ਸਭ ਨੂੰ ਗਲਤ ਭਾਸ਼ਣ ਦੇ ਕੇ ਗ਼ਲਤ ਰਾਹ ਪਾ ਰਿਹਾ ਹੈ।

ਅੱਗੋਂ ਭਿੰਡਰਾਂਵਾਲਾ ਓਸ਼ੋ ਰਜਨੀਸ਼ ਵਾਂਗ ਕਈ ਕਹਾਣੀਆਂ ਪੇਸ਼ ਕਰਦਾ ਹੈ। ਜਿਹੜੀਆਂ ਬਹੁਤ ਪ੍ਰਭਾਵ ਪਾਉਂਦੀਆਂ। ਉਹ ਕਹਿੰਦਾ ਅਕਲੀ ਇਸ ਤਰ੍ਹਾਂ ਦੇ ਹਨ ਕਿ ਇਕ ਵਾਰ ਮੁਸਲਮਾਨ, ਹਿੰਦੂ, ਈਸਾਈ ਅਤੇ ਇਕ ਅਕਾਲੀ ਸਰਕਾਰ ਦਾ ਲੀਡਰ ਡਾਕੂਆਂ ਹੱਥ ਆ ਗਏ। ਇਨ੍ਹਾਂ ਸਭ ਨੂੰ ਮਾਰਨ ਤੋਂ ਪਹਿਲਾਂ ਡਾਕੂਆਂ ਨੇ ਉਨਹਾਂ ਦੀ ਖ਼ਾਹਿਸ ਪੁੱਛੀ। ਡਾਕੂ ਗਿਣਤੀ ਵਿਚ ਛੇ ਸਨ। ਮੁਸਲਮਾਨ, ਹਿੰਦੂ ਅਤੇ ਈਸਾਈ ਨੇ ਆਪੋ-ਆਪਣੇ ਰੱਬ ਨੂੰ ਚੇਤੇ ਕਰਨ ਦੀ ਖ਼ਾਹਿਸ਼ ਮੰਗੀ ਅਤੇ ਡਾਕੂਆਂ ਨੇ ਉਹਨਾਂ ਦੀ ਖ਼ਾਹਿਸ਼ ਪੂਰੀ ਕਰ ਕੇ ਮਾਰ ਦਿੱਤੇ। ਜਦੋਂ ਅਕਾਲੀ ਲੀਡਰ ਤੋਂ ਪੁੱਛਿਆ ਤਾਂ ਉਹ ਕਹਿੰਦਾ ਮੇਰੇ ਸੌ ਛਿੱਤਰ ਮਾਰੋ। ਜਦੋਂ ਡਾਕੂਆਂ ਨੇ ਉਸ ਦੇ 99 ਛਿੱਤਰ ਮਾਰੇ ਤਾਂ ਅਕਾਲੀ ਲੀਡਰ ਨੇ ਆਪਣੇ ਲੁਕੋਏ ਹੋਏ ਪਿਸਤੌਲ ਨੂੰ ਕੱਢ ਕੇ ਪੰਜ ਡਾਕੂ ਮਾਰ ਦੱਤੇ ਅਤੇ ਛੇਵੇਂ ਨੂੰ ਕਿਹਾ ਕਿ ਹੁਣ ਤੇਰੀ ਕੀ ਖ਼ਾਹਿਸ਼ ਹੈ। ਡਾਕੂ ਕਹਿੰਦਾ, ਬੱਸ ਮੈਨੂੰ ਦੱਸ ਦੇ ਤੂੰ ਸੌ ਛਿੱਤਰ ਮਾਰਨ ਨੂੰ ਕਿਉਂ ਕਿਹਾ ਸੀ ਅਤੇ 99 ਛਿੱਤਰ ਖਾਂ ਕੇ ਪਿਸਤੌਲ ਕੱਢ ਲਿਆ ਤਾਂ ਅਕਾਲੀ ਕਹਿੰਦਾ, ਅਸਲ ਵਿਚ ਮੈਨੂੰ ਛਿੱਤਰ ਖਾ ਕੇ ਅਕਲ ਆਉਂਦੀ ਹੈ ਅਤੇ ਮੈਂ ਕੁਝ ਭੁੱਲ ਰਿਹਾ ਸੀ। ਜਦੋਂ ਤੁਸੀਂ ਮੇਰੇ 99 ਛਿੱਤਰ ਮਾਰੇ ਤਾਂ ਮੈਨੂੰ ਸਭ ਕੁਝ ਚੇਤੇ  ਗਿਆ। ਸੋ ਇਸ ਤਰ੍ਹਾਂ ਭਿੰਡਰਾਂਵਾਲਾ ਅਕਾਲੀ ਸਰਕਾਰ ਨੂੰ ਗੱਲਾਂ ਵਿੱਚ ਪਿੱਛੇ ਕਰ ਦਿੰਦਾ। ਉਹ ਕਾਂਗਰਸੀ ਇਲਜ਼ਾਮਾਂ ਨੂੰ ਕਹਿੰਦਾ ਪਹਿਲਾਂ ਬਾਦਲ ਸਾਹਿਬ ਨੂੰ ਪੁੱਛੋ ਕਿ ਉਨ੍ਹਾਂ ਨੇ ਆਪਣੀ ਲੜਕੀ ਦਾ ਰਿਸ਼ਤਾ ਕਾਂਗਰਸੀ ਪਰਿਵਾਰ ਕੈਰੋਂ ਦੇ ਘਰ ਕਿਉਂ ਕੀਤਾ। ਦੂਸਰਾ ਜਦੋਂ ਸਾਰੇ ਅਕਾਲੀ ਦਿੱਲੀ ਮੀਟਿੰਗਾਂ ਵਿਚ ਜਾਂਦੇ ਹਨ ਤੇ ਜਿਨ੍ਹਾਂ ਦਿੱਲੀ ਦੇ ਲੀਡਰਾਂ ਦੀਆਂ ਕੋਠੀਆਂ ਵਿਚ ਰਹਿੰਦੇ ਹਨ ਉਹ ਸਾਰੇ ਕਾਂਗਰਸੀ ਹਨ। ਮੈਂ ਅੱਜ ਤਕ ਕਿਸੇ ਕਾਂਗਰਸੀ ਲੀਡਰ ਦੇ ਘਰ ਪਾਣੀ ਵੀ ਪੀਤਾ ਹੋਵੇ ਤਾਂ ਕੋਈ ਵੀ ਸਜ਼ਾ ਦੇ ਸਕਦੇ ਹੋ ਅਤੇ ਜਦੋਂ ਕੇਂਦਰੀ ਕਾਂਗਰਸੀ ਲੀਡਰ ਪੰਜਾਬ ਜਾਂ ਚੰਡੀਗੜ੍ਹ ਆਉਂਦੇ ਹਨ ਤਾਂ ਇਹ ਅਕਾਲੀ ਕਿਸ ਖ਼ੁਲ਼ਸ਼ੀ ਨਾਲ ਰਾਤਾਂ ਨੂੰ ਖਾਣਿਆਂ ਦੀ ਦਾਅਵਤ ਦੇ ਕੇ ਆਪਣੀਆਂ ਕੋਠੀਆਂ ਵਿਚ ਸੱਦਦੇ ਹਨ। ਇਸ ਤਰ੍ਹਾਂ ਉਹ ਲੋਕਾਂ ਨੂੰ ਅਕਾਲੀਆਂ ਅਤੇ ਕਾਂਗਰਸੀਆਂ ਦੀਆਂ ਆਪਸ ਵਿਚ ਪਾਈਆਂ ਗੱਲਵੱਕੜੀਆਂ ਦੀਆਂ ਫੋਟੋ ਦਿਖਾਉਂਦਾ ਅਤੇ ਆਪਣੇ ਮੂੰਹ ਵਿਚੋਂ ਅੱਗ ਦੀਆਂ ਨਾਲਾਂ ਸੁੱਟਦਾ। ਜਿਸ ਨਾਲ ਭੋਲੇ-ਭਾਲੇ ਲੋਕਾਂ ਨੂੰ ਸੇਕ ਲੱਗਦਾ ਅਤੇ ਉਹ ਹਥਿਆਰ ਚੁੱਕ ਲੈਂਦੇ। ਸੋ ਅਖ਼ੀਰ ਵਿਚ ਮੈਂ ਭਿੰਡਰਾਂਵਾਲੇ ਨੂੰ ਅਤਿ ਦਰਜੇ ਦਾ ਵੱਡਾ ਅੱਤਵਾਦੀ, ਦੇਸ਼-ਧ੍ਰੋਹੀ ਅਤੇ ਚਲਾਕ ਕਿਸਮ ਦਾ ਆਦਮੀ ਆਖਾਂਗਾ ਅਤੇ ਸਰਕਾਰ ਦਾ ਅਰਬਾਂ ਰੁਪੈ ਦਾ ਨੁਕਸਾਨ ਕਰਨ ਵਾਲਾ ਇਕ ਨੁਕਸਾਨ-ਦੇਹ ਆਦਮੀ ਆਖਾਂਗਾ।

ਲੈਫਟੀਨੈਂਟ ਜਰਨਲ

ਕੁਲਦੀਪ ਸਿੰਘ ਬਰਾੜ

## (ਮੁੱਖਬੰਦ)

ਮੈਂ ਪਹਿਲੀ ਵਾਰ 1994 ਵਿਚ ਆਪਣੀ ਪਹਿਲੀ ਕਿਤਾਬ ਛਪਵਾਈ। ਉਸ ਤੋਂ ਬਾਅਦ ਮੇਰੀ 8 ਵਾਰੀ ਐਡੀਸ਼ਨ ਛਾਪੀ ਗਈ। ਮੇਰਾ ਜਨਮ 1934 ਵਿਚ ਹੋਇਆ। ਮੇਰਾ ਜਨਮ ਲਾਹੌਰ ਦਾ ਸੀ। ਮੇਰੇ ਦਾਦਾ ਜੀ ਅੰਗਰੇਜ਼ਾਂ ਦੇ ਰਾਜ ਵਿੱਚ ਸੀ.ਆਈ.ਡੀ. ਦੀ ਬਰਾਂਚ ਨਾਲ ਕੰਮ ਕਰਦੇ ਸਨ। ਉਨ੍ਹਾਂ ਨੇ 1915 ਵਿਚ ਕਰਤਾਰ ਸਿੰਘ ਸਰਾਭਾ ਦੇ 18 ਸਾਥੀਆਂ ਨੂੰ ਬੜੀ ਚੁਤਰਾਈ ਦੇ ਨਾਲ ਗ੍ਰਿਫ਼ਤਾਰ ਕਰਵਾਇਆ, ਜਿਸ ਬਦਲੇ ਅੰਗਰੇਜ਼ ਸਰਕਾਰ ਨੇ ਇਨਾਮ ਵਜੋਂ ਵੱਡੀ ਜਾਗੀਰ ਦਿੱਤੀ ਅਤੇ ਮੇਰੇ ਪਿਤਾ ਜੀ ਨੂੰ ਉਸ ਸਮੇਂ ਦੇ ਲਾਹੌਰ ਦੇ ਡੀ.ਸੀ.ਖ਼ਾਨ ਸਾਹਿਬ ਦੇ ਨਾਲ ਸਰਕਾਰੀ ਨੌਕਰੀ ਦਿੱਤੀ ਗਈ। ਮੇਰੇ ਪਿਤਾ ਜੀ ਨੇ ਆਪਣੀ ਪੂਰੀ ਤਨਦੇਹੀ ਨਾਲ ਆਪਣੀ ਨੌਕਰੀ ਸੀ.ਆਈ.ਡੀ. ਵਿਚ ਸ਼ੁਰੂ ਕੀਤੀ। ਉਹ ਹਮੇਸ਼ਾਂ ਆਪਣੀ ਸਰਕਾਰ ਦੇ ਪੂਰੇ ਵਫ਼ਾਦਾਰ ਰਹੇ ਅਤੇ ਉਹਨਾਂ ਨੇ 1927 ਵਿਚ 11 ਬੱਬਰਾਂ ਨੂੰ ਗ੍ਰਿਫ਼ਤਾਰ ਕਰਵਾਇਆ। ਮੇਰੇ ਪਿਤਾ ਜੀ ਸਿਰ ’ਤੇ ਮੌਤ ਦਾ ਕਫ਼ਨ ਬੰਨ੍ਹ ਕੇ ਪਹਿਲਾਂ ਬੱਬਰਾਂ ਦੀਆਂ ਪਾਰਟੀਆਂ ਵਿੱਚ ਸ਼ਾਮਲ ਹੋ ਗਏ ਅਤੇ ਮੌਕਾ ਮਿਲਦੇ ਹੀ ਜੇਕਰ ਰਾਹ ਜਾਂਦੇ ਉਹਨਾਂ ਨਾਲ ਇਕ ਜਾਂ ਦੋ ਬੱਬਰ ਹੁੰਦੇ ਤਾਂ ਬੱਬਰਾਂ ਵੱਲੋਂ ਦਿੱਤੀ ਪਿਸਤੌਲ ਨਾਲ ਹੀ ਉਹਨਾਂ ਨੂੰ ਅਗਲੇ ਜਹਾਨ ਤੋਰ ਦਿੰਦੇ ਜਾਂ ਚੋਰੀ-ਛਿਪੇ ਪੁਲਿਸ ਕੋਲ ਲੁਕੇ ਹੋਏ ਬੱਬਰਾਂ ਦੀ ਠਾਹਰ ਦੀ ਖ਼ਬਰ ਪਹੁੰਚਾ ਦਿੰਦੇ।

ਇਸ ਤਰ੍ਹਾਂ ਕਈ ਬੱਬਰਾਂ ਦੇ ਮਰਨ ਜਾਂ ਪੁਲਿਸ ਕੋਲ ਫੜੇ ਜਾਣ ਦੀ ਖ਼ਬਰ ਨੇ ਬੱਬਰਾਂ ਵਿਚ ਘਬਰਾਹਟ ਪਾ ਦਿੱਤੀ। ਪਰ ਜਦੋਂ ਮੇਰੇ ਪਿਤਾ ਜੀ ਨੇ 11 ਬੱਬਰ ਫੜਾਏ ਤਾਂ ਮੇਰੇ ਪਿਤਾ ਜੀ ਦਾ ਰਾਜ਼ ਖੁੱਲ੍ਹ ਗਿਆ। ਮੇਰੇ ਪਿਤਾ ਜੀ ਮੇਰੀ ਮਾਤਾ ਨੂੰ ਲੈ ਕੇ ਪਿਸ਼ਾਵਰ ਚਲੇ ਗਏ। ਇਧਰ ਬੱਬਰਾਂ ਨੇ ਮੇਰੇ ਦਾਦਾ ਜੀ ਦੇ ਦੋਵੇਂ ਪੈਰ ਅਤੇ ਹੱਥ ਵੱਢ ਦਿੱਤੇ।

ਇਹ ਕਿੱਸਾ ਮੈਨੂੰ ਇਸ ਲਈ ਲਿਖਣਾ ਪਿਆ ਕਿ ਜਿਸ ਗੌਰਮਿੰਟ ਨਾਲ ਤੁਸੀਂ ਕੰਮ ਕਰ ਰਹੇ ਹੋ, ਉਸ ਨਾਲ ਵਫ਼ਾਦਾਰੀ ਨਿਭਾਉਣਈ ਹੀ ਤੁਹਾਡਾ ਪਹਿਲਾ ਫ਼ਰਜ਼ ਬਣਦਾ ਹੈ। ਜਿਸ ਕਰਕੇ 1984 ਵਿਚ ਮੈਨੂੰ ਆਪਣੀ ਵਫ਼ਾਦਾਰੀ ਦਾ ਪੂਰਾ ਸਬੂਤ ਦੇਣਾ ਪਿਆ। ਇਸ ਕਿਤਾਬ ਦੀ ਸਾਰੀ ਬਣਤਰ ਮੈਂ ਆਪਣੀ 1988 ਵਿਚ ਤਿਆਰ ਕਰ ਲਈ ਸੀ ਅਤੇ 1994 ਵਿਚ ਬਜ਼ਾਰ ਵਿਚ ਲਿਆਂਦੀ। ਮੈਨੂੰ ਨਾ ਤਾਂ ਗਿਆਨੀ ਜ਼ੈਲ ਸਿੰਘ ਕੋਲੋਂ ਅਤੇ ਨਾ ਹੀ ਗੌਰਮਿੰਟ ਨੇ ਕੋਈ ਪੁਰਸਕਾਰ ਨਾਲ ਨਿਵਾਜ਼ਿਆ। ਪਰ ਮੈਂ ਗੌਰਮਿੰਟ ਦੀਆਂ ਬਹੁਤ ਗ਼ਲਤ ਨੀਤੀਆਂ ਅਤੇ ਬਲਿਊ ਸਟਾਰ ਦੇ ਕਈ ਅਹਿਮ ਭੇਦਾਂ ਨੂੰ ਕਿਤਾਬ ਵਿਚ ਲਿਖਣ ਤੋਂ ਗੁਰੇਜ਼ ਕੀਤਾ। ਪਿਛਲੇ ਸਾਲ ਮੇਰੀ ਬਾਈਪਾਸ ਸਰਜਰੀ ਹੋਈ, ਜਿਸ ਕਾਰਣ ਅੱਜ ਮੈਂ ਬਲਿਊ ਸਟਾਰ ਦੇ ਬਾਰੇ ਕੁਝ ਸੋਚਣ ਲਈ ਮਜਬੂਰ ਹੋਇਆ। ਮੇਰਾ ਇਕੋ-ਇਕ ਬੇਟਾ ਗੋਆ ਵਿਚ ਹੋਏ ਕਾਰ ਐਕਸੀਡੈਂਟ ਵਿਚ ਮਾਰਿਆ ਗਿਆ ਅਤੇ 1984 ਦੇ ਬਲਿਊ ਸਟਾਰ ਦੇ ਸਮੇਂ ਰਾਤ ਦੇ ਦੋ ਵਜੇ ਤਕ ਮੇਰੀਆਂ ਸਲਾਹਾਂ ਲੈਣ ਵਾਲੇ ਮੇਰੇ ਕੋਲ ਅਫ਼ਸੋਸ ਕਰਨ ਤਕ ਵੀ ਨਹੀਂ ਆਏ।

ਸੋ ਜਿਸ ਕਾਰਣ ਅੱਜ ਮੈਂ ਡੂੰਘੇ ਸਦਮੇ ਵਿਚ ਹਾਂ, ਮੈਂ ਹੋਰ ਤਾਂ ਕੁਝ ਨਹੀਂ ਕਰ ਸਕਦਾ। ਪਤਾ ਨਹੀਂ ਮੇਰੀ ਜ਼ਿੰਦਗੀ ਹੋਰ ਪੰਜ ਸਾਲ ਹੈ ਜਾਂ ਨਹੀਂ ਪਰ ਮੈਂ ਬਲਿਊ ਸਟਾਰ ਦੀ ਹੋਈ ਗਹਿਗੱਚ ਲੜਾਈ, ਸਰਕਾਰ ਦੀਆਂ ਨੀਤੀਆਂ ਆਦਿ ਬਾਰੇ ਜ਼ਰੂਰ ਚਾਨਣਾ ਪਾ ਜਾਵਾਂਗਾ, ਪਰ ਮੈਂ ਹਮੇਸ਼ਾਂ ਹੀ ਭਿੰਡਰਾਂਵਾਲੇ ਦਾ ਵਿਰੋਧ ਕਰਾਂਗਾ, ਜਿਸ ਦੇ ਲੈਕਚਰਾਂ ਨੇ ਹਜ਼ਾਰਾਂ ਮੁੰਡਿਆਂ ਦੇ ਹੱਥਾਂ ਵਿਚ ਹਥਿਆਰ ਫੜਾ ਦਿੱਤੇ ਅਤੇ ਦੁਨੀਆਂ ਦੀਆਂ ਵੱਡੀਆਂ ਫ਼ਜਾਂ ਵਿਚ ਗਿਣੀ ਜਾਣ ਵਾਲੀ ਭਾਰਤੀ ਫ਼ੌਜ ਨਾਲ ਦੋ ਹੱਥ ਕੀਤੇ। ਜਿਸ ਨੇ ਦੁਨੀਆਂ ਦੇ ਮਹਾਨ ਲੀਡਰ ਮਹਾਤਮਾ ਗਾਂਧੀ ਦੇ ਅਸੂਲਾਂ ਦਾ ਘਾਣ ਕੀਤਾ ਹੈ। ਹਿੰਸਾ ਦਾ ਰਾਹ ਫੜਿਆ ਅਤੇ ਇਹ ਵਿਚਾਰ ਨਹੀਂ ਕੀਤਾ ਕਿ ਸਿੱਖ ਭਾਰਤ ਵਿਚ ਘੱਟ-ਗਿਣਤੀ ਵਿਚ ਹਨ। ਜਿਸ ਕਰਕੇ ਸਰਕਾਰ ਨਾਲ ਪੰਗਾ ਲੈਣਾ ਬੇਵਕੂਫ਼ੀ ਸੀ। ਮਹਾਤਮਾ ਗਾਂਧੀ ਜੀ ਦੇ ਅਸੂਲਾਂ ’ਤੇ ਚੱਲਦੇ ਤਾਂ ਜ਼ਰੂਰ ਸ੍ਰੀਮਤੀ ਇੰਦਰਾ ਗਾਂਧੀ ਕੋਲੋਂ ਦੋ-ਚਾਰ ਮੰਗਾਂ ਮੰਨਵਾ ਲੈਂਦੇ। ਸੱਪ ਵੀ ਮਰ ਜਾਂਦਾ ਅਤੇ ਸੋਟੀ ਵੀ ਬਚ ਜਾਂਦੀ। ਸੋ ਅਖ਼ੀਰ ਵਿਚ ਮੈਂ ਕਹਾਂਗਾ ਕਿ ਭਿੰਡਰਾਂਵਾਲੇ ਨੇ ਜ਼ਿਆਦਾ ਗਰਮ ਸੁਭਾਅ ਅਤੇ ਬਹੁਤ ਜ਼ਿਆਦਾ ਦਲੇਰ ਹੋਣ ਕਰਕੇ ਐਸੇ ਹਾਲਾਤ ਪੈਦਾ ਕੀਤੇ।

ਇਸ ਕਾਰਣ ਮੈਨੂੰ ਆਪਣੇ ਲਾਹੋ-ਲਸ਼ਕਰ ਨਾਲ ਹਮਲਾ ਕਰਨਾ ਪਿਆ। ਇਥੇ ਇਹ ਗੱਲ ਵੀ ਸਹੀ ਹੈ ਕਿ ਹਰ ਗੌਰਮਿਟ ਦੁਸ਼ਮਣ ਦੀ ਨਿੱਕੀ ਜਿਹੀ ਗੱਲ ਨੂੰ ਵਧਾ-ਚੜ੍ਹਾਅ ਕੇ ਦੱਸਦੀ ਹੈ। ਦੁਸ਼ਮਣ ਵਿਚ ਵੀ ਕਈ ਗੱਲ੍ਹਾਂ ਠੀਕ ਹੁੰਦੀਆਂ ਹਨ, ਜਿਸ ਨੂੰ ਅੱਖੋਂ-ਪਰੋਖੇ ਕੀਤਾ ਜਾਂਦਾ ਹੈ। ਕਿਉਂਕਿ ਸਾਡੇ ਦੁਸ਼ਮਣ ਨਾਲ ਭਾਰੀ ਗਿਣਤੀ ਵਿਚ ਲੋਕ ਸਨ, ਜਿਸ ਦਾ ਕੋਈ ਕਾਰਣ ਗੌਰਮਿਟ ਨੇ ਸਮਝਣਾ ਜ਼ਰੂਰੀ ਨਹੀਂ ਸਮਝਿਆ। ਸਾਡੇ ਪੰਜਾਬੀ ਲੋਕਾ ਕਹਿੰਦੇ ਹਨ ਕਿ ਘਰ ਦੇ ਮੈਂਬਰ ਵੀ ਆਪਣੇ ਮਗਰ ਲਾਉਣੇ ਬਹੁਤ ਔਖੇ ਹਨ। ਜਦੋਂ ਕਿ ਸਾਡੇ ਦੁਸ਼ਮਣ ਨੇ ਲੱਖਾਂ ਬੰਦੇ ਮਗਰ ਲਾਏ ਹੋਏ ਸਨ ਅਤੇ ਬਲਿਊ ਸਟਾਰ ਖ਼ਤਮ ਹੋਇਆ ਤਾਂ ਕਿਸੇ ਵੀ ਜਵਾਨ ਨੂੰ ਕੋਈ ਖ਼ਾਸ ਇਨਾਮ ਨਹੀਂ ਦਿੱਤਾ ਗਿਆ ਅਤੇ ਜਿਹੜੇ ਸ਼ਹੀਦੀਆਂ ਪਾ ਗਏ, ਅੱਜ ਉਹਨਾਂ ਦੇ ਟੱਬਰ ਗ਼ਰੀਬੀ ਦੀ ਮਾਰ ਝੱਲ ਰਹੇ ਹਨ। ਸਰਕਾਰ ਨੇ ਇਹ ਕਹਿ ਕੇ ਪੱਲਾ ਝਾੜ ਦਿੱਤਾ ਕਿ ਜੇਕਰ ਕੋਈ ਖ਼ਾਸ ਇਨਾਮ ਦਿੱਤੇ ਗਏ ਤਾਂ ਸਿੱਖ ਹੋਰ ਭੜਕ ਉੱਠਣਗੇ।

## ਭੂਮਿਕਾ

ਹਰਮਿੰਦਰ ਸਾਹਿਬ ਸਿੱਖਾਂ ਨੂੰ ਓਨਾ ਹੀ ਪਿਆਰਾ ਹੈ, ਜਿੰਨਾ ਮੁਸਲਮਾਨਾਂ ਲਈ ਮੱਕਾ। ਇਕ ਪਾਸੇ ਆਪਣੇ ਹੀ ਦੇਸ਼ ਦੀਆਂ ਫ਼ੌਜਾਂ ਸਨ ਅਤੇ ਦੂਜੇ ਪਾਸੇ ਸਿੱਖ ਕੌਮ ਦੇ ਪਹਿਰੇਦਾਰ ਅਖਵਾਉਣ ਵਾਲੇ ਸਨ, ਜਿਨ੍ਹਾਂ ਵਿਚ ਭਾਰਤੀ ਫ਼ੌਜ ਦਾ ਹੀ ਉੱਚੇ ਰੈਂਕ ਵਾਲਾ ਮੇਜਰ ਜਨਰਲ ਸੁਬੰਗ ਸਿੰਘ ਸੀ, ਜੋ ਕੁਝ ਵਰ੍ਹੇ ਪਹਿਲਾਂ ਮੋਨਾ ਸੀ ਪਰ ਭਿੰਡਰਾਂਵਾਲੇ ਦੇ ਪ੍ਰਚਾਰ ਨੇ ਉਸ ਦੇ ਗਲ ਕ੍ਰਿਪਾਨ ਪੁਆ ਦਿੱਤੀ।

ਇਸ ਜਨਰਲ ਸੁਬੇਗ ਸਿੰਘ ਦੀ ਮੋਰਚਾਬੰਦੀ ਨੇ ਸਾਡੇ ਹਜ਼ਾਰਾਂ ਜਵਾਨ ਸ਼ਹੀਦ ਕਰਵਾ ਦਿੱਤੇ। ਜਨਰਲ ਸੁਬੇਗ ਸਿੰਘ 1950 ਵਿਚ ਡੇਹਰਾਦੂਨ ਵਿਖੇ ਮੇਰਾ ਉਸਤਾਦ ਹੁੰਦਾ ਸੀ। ਮੈਂ ਜਦੋਂ ਵੀ ਲੋਕਾਂ ਵਿਚ ਗਿਆ, ਮੈਨੂੰ ਕਈ ਸਵਾਲ ਪੁੱਛੇ ਗਏ। ਜਿਵੇਂ ਕਿ ਤੁਸੀਂ ਸਿੱਖ ਹੋ, ਹਰਮਿੰਦਰ ਸਾਹਿਬ ’ਤੇ ਹਮਲਾ ਕਿਉਂ ਕੀਤਾ ? ਇਸ ਦਾ ਜਵਾਬ ਕਿਸੇ ਵੀ ਨੌਕਰੀ ਵਾਲੇ ਆਦਮੀ ਲਈ ‘ਪਹਿਲਾਂ ਆਪਣੀ ਕਿਰਤ ਫੇਰ ਧਰਮ’ ਹੁੰਦਾ ਹੈ।

ਦੂਸਰਾ ਸਵਾਲ ਕਿ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ’ਤੇ ਹਮਲਾ ਕਿਉਂ ਕੀਤਾ ਗਿਆ, ਕਿਉਂਕਿ 3 ਜੂਨ ਨੂੰ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਸੀ। ਇਸ ਦਾ ਜਵਾਬ ਹੈ ਕਿ ਜੇਕਰ ਉਥੇ ਆਏ ਹੋਏ ਹਜ਼ਾਰਾਂ ਲੋਕਾਂ ਨੂੰ ਕੁਝ ਸੇਕ ਲੱਗਦਾ ਤਾਂ ਜੁ ਭਵਿੱਖ ਵਿਚ ਕਦੇ ਸਿੱਖ ਇਹੋ ਜਿਹਾ ਮਾੜਾ ਕਦਮ ਚੁੱਕਣ ਤੋਂ ਪਹਿਲਾਂ ਕੁਝ ਸੋਚਣ ਕਿ ਬਲਿਊ ਸਟਾਰ ਦੇ ਦੌਰਾਨ ਕਿੰਨੇ ਮਾਰੇ ਗਏ ਸਨ।

ਤੀਜਾ ਸਵਾਲ ਕਿ ਹਰਮਿੰਦਰ ਸਾਹਿਬ ਨੂੰ ਘੇਰਾ ਪਾ ਕੇ ਬੈਠੇ ਰਹਿੰਦੇ। ਇਸ ਦਾ ਜਵਾਬ ਇਹ ਹੈ ਕਿ ਭਾਰਤੀ ਫ਼ੌਜੀ ਸਿਰਫ਼ ਚੀਨ ਦੀ ਫ਼ੌਜ ਅੱਗੇ ਹੀ ਹਾਰੀ ਸੀ। ਬਾਕੀ ਸਭ ਜੰਗਾਂ ਜਿੱਤੀਆਂ ਸਨ। ਜੇਕਰ ਫ਼ੌਜ ਘੇਰਾ ਪਾ ਕੇ ਬੈਠੀ ਰਹਿੰਦੀ ਤਾਂ ਇਹ ਬੁਜ਼ਦਿਲੀ ਸੀ।

ਚੌਥਾ ਸਵਾਲ : ਕੁਝ ਕਮਾਂਡੋ ਅੰਦਰ ਜਾਂਦੇ ਅਤੇ ਭਿੰਡਰਾਂਵਾਲੇ ਨੂੰ ਫੜ ਲੈਂਦੇ। ਇਸ ਦਾ ਜਵਾਬ ਇਹ ਹੈ ਕਿ ਪਹਿਲਾਂ ਅਸੀਂ ਵੀ ਇਹੀ ਨੀਤੀ ਬਣਾਈ ਸੀ। ਜੋ ਮੈਂ ਅੱਗੇ ਜਾ ਕੇ ਵੇਰਵੇ ਸਹਿਤ ਲਿਖਾਂਗਾ। ਪਰ ਸਾਡੇ 883 ਕਮਾਂਡੋ ਇਸੇ ਨੀਤੀ ਨਾਲ ਸ਼ਹੀਦੀ ਪਾ ਗਏ।

ਪੰਜਵਾਂ ਸਵਾਲ : ਅਸੀਂ ਮਾਰੂ ਗੈਸਾਂ ਜਾਂ ਟੈਂਕਾਂ ਦੀ ਵਰਤੋਂ ਕਿਉਂ ਕੀਤੀ ? ਇਸ ਦਾ ਜਵਾਬ ਇਹ ਹੈ ਕਿ ਜਨਰਲ ਸੁਬੇਗ ਸਿੰਘ ਦੀ ਕੀਤੀ ਹੋਈ ਤਕੜੀ ਮੋਰਚਾਬੰਦੀ ਅਤੇ ਮਰਨ ਲਈ ਤਿਆਰ ਬੈਠੇ ਭਿੰਡਰਾਂ ਵਾਲੇ ਦੇ ਸ਼ਗਿਰਦ ਤੇ ਸਾਨੂੰ ਮਿਲੀ ਹੋਈ ਜਾਣਕਾਰੀ ਤੋਂ ਕਿਤੇ ਵੱਧ ਖ਼ਤਰਨਾਕ ਹਥਿਆਰ ਉਹਨਾਂ ਦੇ ਕੋਲ ਸਨ। ਜੇਕਰ ਅਸੀਂ ਟੈਂਕਆਂ ਨਾਲ ਹਮਲਾ ਨਾ ਕਰਦੇ ਤਾਂ ਕਦੇ ਵੀ ਉਹਨਾਂ ਨੂੰ ਜਿੱਤ ਨਹੀਂ ਸਕਦੇ ਸੀ। ਸੋ ਜਿੰਨੇ ਮੂੰਹ, ਉਤਨੇ ਸਵਾਲ ਵਾਲੀ ਗੱਲ ਬਣ ਜਾਂਦੀ ਹੈ।

ਸਾਡੇ ਦੇਸ਼ ਦੀਆਂ ਫ਼ੌਜਾਂ ਨੇ 1965 ਅਤੇ 1971 ਦੀਆਂ ਸ਼ਾਨਦਾਰ ਜੰਗਾਂ ਲੜੀਆਂ। 1962 ਦੀ ਚੀਨ ਨਾਲ ਹੋਈ ਜੰਗ ਵਿਚ ਸਾਨੂੰ ਹਾਰ ਦਾ ਮੂੰਹ ਦਾ ਦੇਖਣਾ ਪਿਆ, ਕਿਉਂਕਿ ਸਾਡੇ ਕੋਲ ਵਧੀਆ ਹਥਿਆਰ ਨਹੀਂ ਸਨ। ਦੇਸ਼ ਵਿਚ ਭੁੱਖ-ਨੰਗ ਦਾ ਬੋਲ-ਬਾਲਾ ਸੀ। ਅਸੀਂ 1962 ਦੀ ਲੜਾਈ ਦੌਰਾਨ ਆਪਣੇ ਫ਼ੌਜੀ ਜਵਾਨਾਂ ਨੂੰ ਅੱਗੇ ਵਧਣ ਦਾ ਹੌਂਸਲਾ ਦਿੰਦੇ ਸੀ, ਪਰ ਦੁਸ਼ਮਣ ਕੋਲ ਵਧੀਆ ਕਿਸਮ ਦੇ ਹਥਿਆਰ ਹੋਣ ਕਰਕੇ ਸਾਡੇ ਜਵਾਨ ਰੁਕ ਨਹੀਂ ਸਨ ਰਹੇ ਕਿਉਂਕਿ ਜਿਥੇ ਅਨਿਆਈ ਮੌਤ ਆਉਂਦੀ ਹੋਵੇ, ਉਥੋਂ ਭੱਜਣਾ ਹੀ ਠੀਕ ਹੁੰਦਾ ਹੈ। ਅਸੀਂ ਪਹਾੜਾਂ ਵਿਚ ਪੁੱਟੇ ਹੋਏ ਮੋਰਚੇ ਛੱਡ ਕੇ ਪਿੱਛੇ ਭੱਜ ਰਹੇ ਸਾਂ। ਜਦੋਂ ਕਿ ਚੀਨ ਹੜ੍ਹ ਦੇ ਪਾਣੀ ਵਾਂਗ ਵਧਦੇ ਹੀ ਆ ਰਹੇ ਸਨ। ਜੰਗ ਦੇ ਦੂਸਰੇ ਦਿਨ ਦੁਪਹਿਰ 2 ਵਜੇ ਮੈਂ ਦਿੱਲੀ ਆ ਗਿਆ। ਨਹਿਰੂ ਜੀ ਨਾਲ ਸਲਾਹਾਂ ਹੋਈਆਂ। ਜੇਕਰ ਚੀਨੀ ਫ਼ੌਜ ਨੂੰ ਨਾ ਰੋਕਿਆ ਗਿਆ ਤਾਂ ਸਾਰੇ ਮੁਲਕ ’ਤੇ ਉਹ ਕਬਜ਼ਾ ਕਰ ਲੈਂਣਗੇ।

ਕਿਉਂਕਿ ਸਾਡੀਆਂ ਰਫ਼ਲਾਂ ਸਿਰਫ਼ 20 ਗੋਲੀਆਂ ਨਿਕਲਣ ਤੋਂ ਬਾਅਦ ਗਰਮ ਹੋ ਜਾਂਦੀਆਂ ਸਨ, ਜਦੋਂ ਕਿ ਚੀਨੀਆਂ ਦੀ ਫ਼ੌਜ ਟਿੱਡੀ ਦਲ ਵਾਂਗ ਗੋਲੀਆਂ ਵਰ੍ਹਾ ਰਹੀ ਸੀ। ਸੋ ਫੇਰ ਨਹਿਰੂ ਜੀ ਦੀ ਮਿਹਨਤ ਨਾਲ ਰੂਸ ਨੇ ਸਮਝੌਤਾ ਕਰਵਾਇਆ ਕਿ ਜਿੰਨਾ ਚੀਨੀ ਫ਼ੌਜ ਨੇ ਲੜਾਈ ਦੌਰਾਨ ਇੰਡੀਆ ਦੇ ਥਾਂ ’ਤੇ ਕਬਜ਼ਾ ਕਰ ਲਿਆ, ਭਵਿੱਖ ਵਿਚ ਉਹ ਕਦੇ ਨਹੀਂ ਛੱਡੇਗਾ। ਅਸੀਂ ਪਹਿਲਾਂ ਹੀ ਚੀਨ ਦੀ ਹਰੇਕ ਸ਼ਰਤ ਮੰਨਣ ਲਈ ਤਿਆਰ ਬੈਠੇ ਸਾਂ। ਸੋ 90,000 ਵਰਗ ਕਿਲੋਮੀਟਰ ਦਾ ਘੇਰਾ 45 ਸਾਲ ਬੀਤਣ ਬਾਅਦ ਅਜੇ ਵੀ ਚੀਨ ਕੋਲ ਹੈ। ਸਾਡੀ ਸਰਕਾਰ ਨੇ ਕਦੇ ਵੀ ਉਸ ਥਾਂ ਨੂੰ ਛੁਡਾਉਣ ਲਈ ਕੋਈ ਕੋਸ਼ਿਸ਼ ਨਹੀਂ ਕੀਤੀ। ਇਸ ਥਾਂ ਵਿਚੋਂ ਉਸ ਸਮੇਂ 18 ਲੱਖ ਲੋਕਾਂ ਨੂੰ ਬੇਘਰ ਹੋ ਕੇ ਭੱਜਣਾ ਪਿਆ ਸੀ।

ਸੋ ਇਸੇ ਤਰ੍ਹਾਂ ਜੇਕਰ ਹਰਮਿੰਦਰ ਸਾਹਿਬ ਦੇ ਅੰਦਰ ਫ਼ੌਜ ਨਾ ਭੇਜੀ ਜਾਂਦੀ ਤਾਂ ਦੇਸ਼ ਨੂੰ ਪੰਜਾਬ ਵਿਚ ਗ਼ਦਰ ਮੱਚ ਜਾਣ ਦਾ ਖ਼ਦਸ਼ਾ ਸੀ ਤੇ 1962 ਦੀ ਲੜਾਈ ਤੋਂ ਬਾਅਦ ਇਕ ਹੋਰ ਹਾਰ ਦਾ ਮੂੰਹ ਦੇਖਣਾ ਪੈਣਾ ਸੀ। ਭਾਵੇਂ ਅੱਜ ਭਾਜਪਾ ਵਰਗੀਆਂ ਪਾਰਟੀਆਂ ਦਿੱਲੀ ਬੈਠੀਆਂ ਪਾਕਿਸਤਾਨ ਵਿਰੁੱਧ ਕਈ ਤਰ੍ਹਾਂ ਦੀ ਭੜਾਸ ਕੱਢਦੀਆਂ ਹਨ, ਕਿਉਂਕਿ ਵੋਟ-ਬੰਕ ਭਾਰਾ ਹੁੰਦਾ ਹੈ, ਪਰ ਚੀਨ ਤੋਂ ਇਕ ਇੰਚ

ਵੀ ਆਪਣਾ ਥਾਂ ਵਾਪਸ ਕਰਵਾਉਣ ਲਈ ਨਹੀਂ ਬੋਲਦੀਆਂ। ਇਸੇ ਤਰ੍ਹਾਂ ਅਕਾਲ ਤਖ਼ਤ ਤੋਂ ਭਿੰਡਰਾਂਵਾਲੇ ਦੇ ਹੁੰਦੇ ਹੁੰਦੇ ਫ਼ੁਰਮਾਨ ਦੇ ਵਿਰੋਧ 'ਚ ਭਾਜਪਾ ਵੱਲੋਂ ਦਿੱਤੇ ਬਿਆਨਾਂ ਨਾਲ ਵੋਟ-ਬੈਂਕ ਭਾਰਾ ਹੁੰਦਾ ਸੀ ਅਤੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਆਪਣੀ ਕੁਰਸੀ ਦੀ ਚਿੰਤਾ ਵਧਦੀ ਸੀ। ਜੇਕਰ ਭਾਜਪਾ ਇੰਨੀ ਫ਼ਿਕਰਮੰਦ ਸੀ ਤਾਂ ਅੱਜ ਤਕ ਚੀਨ ਪ੍ਰਤੀ ਆਪਣਾ ਸਖ਼ਤ ਰੁਖ਼ ਅਪਣਾਏ। ਪਰ ਚੀਨੀ ਫ਼ੌਜ ਦੀ ਤਾਕਤ ਸਾਡੇ ਨਾਲੋਂ 2.4 ਗੁਣਾ ਵਧ ਹੈ ਜਿਸ ਕਰਕੇ ਉਸ ਵਿਰੁੱਧ ਬੋਲਣਾ ਬੇਵਕੂਫ਼ੀ ਹੋਵੇਗੀ। ਭਾਜਵਾ ਵਰਗੀ ਪਾਰਟੀ ਦੇ ਲੀਡਰਾਂ ਵੱਲੋਂ ਉਸ ਸਮੇਂ ਬੇਲੋੜਾ ਜ਼ਿਆਦਾ ਹੌਲਾ ਪਾਏ ਜਾਣ ਕਰਕੇ ਇੰਦਰਾ ਗਾਂਧੀ ਲਈ ਇਹ ਗੁੰਝਦਾਰ ਕੰਮ ਹੋ ਗਿਆ।

## ਕਾਂਡ ਨੰ. 3, 1947 ਤੋਂ 1984 ਤਕ ਪੰਜਾਬ ਦਾ ਪਿਛੋਕੜ

ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਅੰਗਰੇਜ਼ਾਂ ਨੇ ਮੁਸਲਮਾਨ, ਹਿੰਦੂ ਤੇ ਸਿੱਖ, ਤਿੰਨ ਕੌਮਾਂ ਨੂੰ ਮਾਨਤਾ ਦਿੱਤੀ। ਨਹਿਰੂ ਜੀ ਨੇ ਮਿਸਟਰ ਜਿਨਾਹ ਨੂੰ ਕਿਹਾ ਕਿ ਆਪਾਂ ਵੋਟਾਂ ਦੇ ਆਧਾਰ 'ਤੇ ਸਰਕਾਰ ਬਣਾਵਾਂਗੇ, ਪਰ ਜਿਨਾਹ ਨੇ ਕਿਹਾ ਕਿ ਭਵਿੱਖ ਵਿਚ ਮੁਸਲਮਾਨ ਹਿੰਦੂਆਂ ਦੇ ਥੱਲੇ ਰਹਿਣਗੇ, ਕਿਉਂਕਿ ਹਿੰਦੂ ਬਹੁ-ਗਿਣਤੀ ਵਿਚ ਸਨ। ਮਿਸਟਰ ਜਿਨਾਹ ਨੇ ਕਿਹਾ ਮੈਂ ਕੋਈ ਰੱਬ ਵਿਚ ਬਹੁਤਾ ਵਿਸ਼ਵਾਸ ਕਰਨ ਵਾਲਾ ਨਹੀਂ ਹਾਂ ਅਤੇ ਮੈਂ ਕੈਂਸਰ ਦਾ ਮਰੀਜ਼ ਹਾਂ। ਮੇਰੀ ਜ਼ਿੰਦਗੀ ਸਿਰਫ਼ 2 ਸਾਲ ਤਕ ਸੀਮਿਤ ਹੈ। ਮੈਂ ਕਿਸੇ ਲਾਲਚ ਵਿਚ ਨਹੀਂ ਆਵਾਂਗਾ। ਨਹਿਰੂ ਜੀ ਨੂੰ ਜਿਨਾਹ ਨੇ ਕਿਹਾ ਕਿ ਮੇਰੀ ਮੌਤ ਅਵੱਸ ਹੈ। ਮੈਂ ਆਪਣੀ ਕੌਮ ਨਾਲ ਧੋਖ ਕਰ ਕੇ ਹਿੰਦੂਆਂ ਦੇ ਗ਼ੁਲਾਮ ਬਣਵਾ ਕੇ ਨਹੀਂ ਮਰਾਂਗਾ। ਸੋ ਪਾਕਸਿਤਾਨ ਲੈ ਕੇ ਹੀ ਰਹਾਂਗਾ। ਇਹੀ ਪਾਕਿਸਤਾਨ ਇੰਡੀਆ ਦੀ ਹਰ ਵੇਲੇ ਗਲ ਦੀ ਹੱਡੀ ਬਣਿਆ ਰਹਿੰਦਾ ਹੈ। ਇਸੇ ਤਰ੍ਹਾ ਜਦੋਂ ਅੰਗਰੇਜ਼ਾਂ ਨੇ ਸਿੱਖ ਕੌਮ ਦੇ ਲੀਡਰ ਸਰਦਾਰ ਬਲਦੇਵ ਸਿੰਘ ਨੂੰ ਕਿਹਾ ਕਿ ਤੁਸੀਂ ਆਪਣਾ ਵੱਖਰਾ ਸਿੱਖ ਰਾਜ ਬਣਾ ਸਕਦੇ ਹੋ ਤਾਂ ਨਹਿਰੂ ਜੀ ਨੇ ਇਸ ਨੂ ਬਹੁਤ ਸਮਝਾਇਆ ਅਤੇ ਵੱਡੀਆਂ-ਵੱਡੀਆਂ ਪਦਵੀਆਂ ਦੀ ਪੇਸ਼ਕਸ਼ ਕੀਤੀ। ਉਸ ਸਮੇਂ ਬਲਦੇਵ ਸਿੰਘ ਦੀਆਂ ਬੰਗਾਲ ਵਿਚ ਫ਼ੈਕਟਰੀਆਂ ਸਨ। ਅਗਰ ਸਿੱਖ ਰਾਜ ਬਣਦਾ ਤਾਂ ਬਲਦੇਵ ਸਿੰਘ ਜੀ ਦਾ ਕੰਮ-ਕਾਰ ਖ਼ਰਾਬ ਹੁੰਦਾ ਸੀ। ਨਹਿਰੂ ਜੀ ਨੇ ਬਲਦੇਵ ਸਿੰਘ ਨੂੰ ਅੰਗਰੇਜ਼ਾਂ ਦੇ ਮੱਥੇ ਨਾ ਲੱਗਣ ਦਿੱਤਾ, ਕਿਉਂਕਿ ਨਹਿਰੂ ਜੀ ਨੂ ਪਤਾ ਸੀ ਕਿ ਅੰਗਰੇਜ਼ ਚਾਲਾਕ ਹਨ। ਉਸ ਸਮੇਂ ਨਹਿਰੂ ਜੀ ਨੇ ਬਲਦੇਵ ਸਿੰਘ ਨੂੰ ਸਰਕਾਰ ਵੱਲੋਂ ਹੋਰ ਵੱਡੀਆਂ ਗਰਾਂਟਾਂ ਦੇ ਕੇ ਸਪਾਸ਼ਲ ਜਹਾਜ਼ ਰਾਹੀਂ ਬੰਗਾਲ ਭੇਜ ਦਿੱਤਾ। ਸੋ ਸਿੱਖਾਂ ਦੀ ਚੰਗੀ ਕਿਸਮਤ ਕਰਕੇ ਅਸੀਂ ਨਹਿਰੂ ਜੀ ਦੇ ਦੋਸਤ ਬਣ ਗਏ।

ਹੌਲੀ-ਹੌਲੀ ਅਕਾਲੀਆਂ ਨੂੰ ਇਹ ਖ਼ਦਸ਼ਾ ਪੈਣਾ ਸ਼ੁਰੂ ਹੋ ਗਿਆ ਕਿ ਨਹਿਰੂ ਜੀ ਆਪਣੇ ਕੀਤੇ ਵਚਨਾਂ ਤੋਂ ਮੁੱਕਰਦੇ ਜਾ ਰਹੇ ਹਨ ਅਤੇ ਸਿੱਖ ਕੌਮ ਦੀ ਹਸਤੀ ਬੁੱਧ ਅਤੇ ਜੈਨ ਧਰਮ ਦੀ ਤਰ੍ਹਾਂ ਖ਼ਤਮ ਹੋ ਸਕਦੀ ਹੈ। ਕੁਝ ਅਕਾਲੀ ਨਹਿਰੂ ਜੀ ਨੂੰ ਮਿਲੇ, ਪਰ ਨਹਿਰੂ ਜੀ ਨੇ ਕਿਹਾ ਕਿ ਦੇਸ਼ ਨੂੰ ਇਕੱਠਾ ਰੱਖਣ ਲਈ ਕੁਝ ਝੂਠੇ ਵਾਅਦੇ ਵੀ ਕਰਨੇ ਪੈਂਦੇ ਹਨ। ਹੁਣ ਸਮਾਂ ਬਦਲ ਚੁੱਕਾ ਹੈ, ਜਦੋਂ ਅਕਾਲੀ ਆਗੂ ਕਹਿ ਰਹੇ ਸਨ ਕਿ ਅੰਗਰੇਜ਼ੀ ਰਾਜ ਵਿਚ 100 ਵਿਚੋਂ 94 ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ ਹਨ। ਪਰ ਨਹਿਰੂ ਜੀ ਦੀ ਤੀਖਣ ਬੁੱਧੀ ਨੇ ਅਕਾਲੀਆਂ ਦੀ ਇਕ ਨਾ ਸੁਣੀ, ਜਦੋਂ ਬਲਦੇਵ ਸਿੰਘ ਮਰਨ ਲੱਗਿਆਂ ਤਾਂ ਉਸ ਨੇ ਆਪਣਾ ਅਖ਼ੀਰਲਾ ਸ਼ਬਦ ਇਹੀ ਕਿਹਾ ਕਿ ਮੈਂ ਸਿੱਖਾਂ ਨੂੰ ਹਿੰਦੂਆਂ ਦਾ ਗ਼ੁਲਾਮ ਬਣਾ ਚੁੱਕਿਆ ਹਾਂ। ਇਸ ਤੋਂ ਪਤਾ ਲੱਗਾਦ ਹੈ ਕਿ ਬਲਦੇਵ ਸਿੰਘ ਆਪਣੇ ਅਖ਼ੀਰਲੇ ਸਮੇਂ ਵਿਚ ਪਾਗ਼ਲ ਹੋਇਆ ਲੱਗਦਾ ਸੀ।

ਜਦੋਂ ਨਹਿਰੂ ਜੀ ਨੇ ਅਕਾਲੀਆਂ ਨੂੰ ਅੰਗੂਠਾ ਵਿਖਾ ਦਿੱਤਾ ਤਾਂ ਅਕਾਲੀ ਆਗੂ ਪੰਜਾਬੀ ਸੂਬਾ ਲੈਂ ਲਈ ਮੋਰਚੇ ਲਾਉਣ ਲੱਗ ਪਏ। ਨਹਿਰੂ ਜੀ ਨੇ ਅਕਾਲਾਂ ਨੂੰ ਇਸ ਤਰ੍ਹਾਂ ਖੂੰਜੇ ਲਾਈ ਰੱਖਿਆ ਜਿਵੇਂ ਤਕੜੇ ਦੇਸ਼ ਦੀ ਫ਼ੌਜ ਮਾੜੇ ਦੇਸ਼ ਦੇ ਵਾਸੀਆਂ ਨੂੰ ਲੜਾਈ ਦੌਰਾਨ ਰੱਖਦੀ ਹੈ। ਨਹਿਰੂ ਜੀ ਨੇ 1964 ਤਕ ਪੰਜਾਬੀ ਸੂਬਾ ਨਾ ਬਣਨ ਦਿੱਤਾ ਅਤੇ ਨਾ ਹੀ 1946 ਵਿਚ ਬਲਦੇਵ ਸਿੰਘ ਨਾਲ ਕੀਤੇ 17 ਸਮਝੌਤਿਆਂ ਵਿਚੋਂ ਇਕ ਵੀ ਨਾ ਮੰਨਿਆ ਅਤੇ ਪੂਰੇ ਭਾਰਤ 'ਤੇ 17 ਸਾਲ ਰਾਜ ਕੀਤਾ। ਅਸਲ ਵਿਚ ਨਹਿਰੂ ਜੀ ਦੂਰ-ਅੰਦੇਸ਼ ਅਤੇ ਅਕਲਮੰਦ ਸਨ।

ਜੇਕਰ ਉਹ ਅਕਾਲੀਆਂ ਅੱਗੇ ਝੁਕ ਜਾਂਦੇ ਤਾਂ ਉਹ 17 ਸਾਲ ਰਾਜ ਨਹੀਂ ਕਰ ਸਕਦੇ ਸਨ। ਮੈਂ ਹਮੇਸ਼ਾ ਹੀ ਨਹਿਰੂ ਜੀ ਅੱਗੇ ਆਪਯਣਾ ਸਿਰ ਝੁਕਦਾ ਰੱਖਾਂਗਾ। ਉਹਨਆਂ ਤੋਂ ਬਾਅਦ ਲਾਲ ਬਹਾਦਰ ਸ਼ਾਸਤਰੀ, ਫੇਰ ਸ੍ਰੀਮਤੀ ਇੰਦਰਾ ਗਾਂਧੀ ਜੀ ਗੱਦੀ 'ਤੇ ਬੈਠੇ। ਅਕਾਲੀ ਆਪਣੇ 1946 ਵਾਲੇ ਵਾਅਦੇ ਲਈ ਬੈਠੇ ਸਨ। ਇੰਦਰਾ ਜੀ ਨੇ 2-3 ਵਾਅਦੇ ਪੂਰੇ ਕਰ ਦਿੱਤੇ, ਅਕਾਲੀਆਂ ਦੀ ਤਾਕਤ ਘਟਾਉਣ ਲਈ ਨਿਰੰਕਾਰੀਆਂ ਦੇ ਮੁਖੀ ਬਾਬਾ ਗੁਰਬਚਨੇ ਨੂੰ ਪੰਜਾਬ ਅੰਦਰ ਪ੍ਰਚਾਰ ਲਈ ਭੇਜਿਆ। ਉਸ ਨੇ ਆਪਣੇ ਮਿੱਠੇ ਬੋਲਂ ਕਰਕੇ ਪੰਜਾਬ ਵਾਸੀਆਂ ਦਾ ਮਨ ਮੋਹ ਲਿਆ। ਹਜ਼ਾਰਾਂ ਲੋਕ ਰੋਜ਼ ਸ ਦੇ ਚੇਲੇ ਬਣਨ ਲੱਗੇ। ਛੋਟੀਆਂ ਜਾਤੀਆਂ ਦਿਨੋ-ਦਿਨ ਨਿਰੰਕਾਰੀਆਂ ਵਿਚ ਸ਼ਾਮਲ ਹੋਣ ਲੱਗੀਆਂ। ਅਕਾਲੀਆਂ ਲਈ ਨਿਰੰਕਾਰੀ '100 ਪਿਆਜ਼ ਖਾ ਲਵੋ 100 ਛਿੱਤਰ ਖਾ ਲਵੋ' ਵਾਲੀ ਗੱਲ ਬਣ ਗਈ।

ਉਮਰਾਨੰਗਲ ਅਕਾਲੀ ਆਗੂ ਆਪਣੀਆਂ ਵੋਟਾਂ ਦੀ ਖ਼ਾਤਰ ਨਿਰੰਕਾਰੀਆਂ ਦੀ ਪਿੱਠ 'ਤੇ ਖਲੋ ਗਿਆ। ਉਧਰ ਨਿਰੰਕਾਰੀ ਮੁਖੀ ਗੁਰਬਚਨਾ ਦਸਾਂ ਗੁਰੂਆਂ ਦੇ ਉਲਟ ਬੋਲਣ ਲੱਗ ਪਿਆ। ਸ੍ਰੀਮਤੀ ਇੰਦਰਾ ਗਾਂਧੀ ਗੁਰਬਚਨੇ ਨੂੰ ਏਜੈੱਡ ਸੁਰੱਖਿਆ ਅਤੇ ਹੋਰ ਸਹੂਲਤਾਂ ਦੇ ਰਹੇ ਸਨ ਅਤੇ ਪੰਜਾਬ ਵਿਚ ਵੱਧ ਤੋਂ ਵੱਧ ਸਮਾਗਮ ਕਰਾਉਣ ਲਈ ਹਰ ਕੋਸ਼ਿਸ਼ ਕਰ ਰਹੇ ਸਨ। ਉਧਰ ਜੇਕਰ ਅਕਾਲੀ ਸਮਾਗਮਾਂ ਦੇ ਉਲਟ ਬੋਲਦੇ ਤਾਂ ਨਿਰੰਕਾਰੀਆਂ ਦੀ ਵੋਟ ਇੰਨੀ ਹੋ ਚੁੱਕੀ ਸੀ ਅਕਾਲੀਆਂ ਨੂੰ ਚੁੱਪ ਰਹਿਣਾ ਪੈਂਦਾ ਸੀ, ਉਧਰ ਕੇਂਦਰ ਸਰਕਾਰ ਨੇ ਸਾਰੀਆਂ ਤਾਕਤਾਂ ਆਪਣੇ ਹੱਥ ਰੱਖੀਆਂ ਹੋਣ ਕਰਕੇ ਅਕਾਲੀ ਨਿਰੰਕਾਰੀਆਂ ਦੇ ਸਮਾਗਮਾਂ 'ਤੇ ਰੋਕ ਵੀ ਨਹੀਂ ਲਾ ਸਕਦੇ ਸਨ।

ਇਸ ਵੇਲੇ ਪੰਜਾਬ ਵਿਚ ਇਹੋ ਜਿਹੀ ਸਥਿਤੀ ਹੈਦਾ ਹੋ ਗਈ ਕਿ ਨਿਰੰਕਾਰੀ ਮੁਖੀ ਗੁਰਬਚਨੇ ਦੇ ਵਿਰੁੱਧ ਬੋਲਣ ਵਾਲਾ ਕੋਈ ਨਹੀਂ ਰਿਹਾ ਅਤੇ ਨਿਰੰਕਾਰੀ ਮੁਖੀ ਸਿੱਖ ਗੁਰੂਆਂ ਦੇ ਉਲਟ ਇਸ ਤਰ੍ਹਾਂ ਕਰਨ ਲੱਗਾ ਕਿ ਉਸ ਨੇ 5 ਪਿਆਰਿਆਂ ਦੀ ਥਾਂ 7 ਸਿਤਾਰੇ ਬਣਾ ਦਿੱਤੇ। ਸਿੱਖਾਂ ਦੇ ਗਿਆਰਵਾਂ ਗੁਰੂ ਗ੍ਰੰਥ ਸਾਹਿਬ ਦੇ ਉਪਰ ਦੀ ਲੰਘ ਕੇ ਕਹਿੰਦਾ ਕਿ ਇਹ ਇਕ ਕਿਤਾਬ ਹੈ ਅਤੇ ਕਹਿੰਦਾ ਕਿ ਬੰਦਾ ਹੀ ਰੱਬ ਹੈ ਅਤੇ ਇਕ ਦੂਰੇ ਦੇ ਪੈਰੀਂ ਹੱਥ ਲਾਉ ਅਤੇ 35 ਸਾਲ ਤਕ ਕਿਸੇ ਵੀ ਜ਼ਨਾਨੀ ਨਾਲ ਸੰਭੋਗ ਕਰ ਸਕਦੇ ਹੋ, ਚਾਹੇ ਜ਼ਨਾਨੀ ਵਿਰਧ ਕਰੇ। ਆਪਣੀ ਸਕੀ ਭੈਣ ਨਾਲ ਹੀ ਵਿਆਹ ਕਰੋ ਤਾਂ ਜੁ ਦਾਜ ਅਤੇ ਹੋਰ ਕੁਰੀਤੀਆਂ ਮੁੱਕ ਜਾਣ।

ਸੰਗਰਾਂਦ ਦੀ ਥਾਂ ਉਸ ਨੇ ਆਪਣਾ ਜਨਮ ਦਿਨ ਅਤੇ ਆਪਣੀ ਜ਼ਿੰਦਗੀ ਦੇ ਕਈ ਅਹਿਮ ਦਿਨਾਂ ਦੀ ਤਾਰੀਖ਼ ਦੇ ਕੇ ਹਰ ਮਹੀਨੇ ਉਹ ਮਨਾਉਣ ਲਈ ਕਿਹਾ। ਜਦੋਂ ਨਿਰੰਕਾਰੀ ਮੁਖੀ ਦਾ ਇਹ ਪ੍ਰਚਾਰ 1978 ਵਿਚ ਪੂਰੇ ਸਿਖਰਾਂ 'ਤੇ ਸੀ, ਇਧਰ ਪੰਜਾਬ ਕਾਲੇ ਦੌਰ ਵਿਚ ਜਾਣ ਕਰਕੇ ਭਿੰਡਰਾਂਵਾਲਾ ਗੱਦੀ ਉੱਤੇ ਬੈਠ ਗਿਆ। ਜਿਸ ਦੀ ਹਿਸਟਰੀ ਮੈਂ ਅੱਗੇ ਲਿਖਾਂਗਾ। ਉਹ ਏਨਾ ਗਰਮ ਤੇ ਦਲੇਰ ਸੀ ਕਿ ਉਸ ਨੇ ਬਿਨਾਂ ਕਿਸੇ ਦੀ ਸਲਾਹ ਤੋਂ ਇਹ ਬਿਆਨ ਦਾਗ਼ ਦਿੱਤਾ ਕਿ ਜਿਥੇ ਵੀ ਨਿਰੰਕਾਰੀ ਸਮਾਗਮ ਕਰਨਗੇ, ਉਥੇ ਹੀ ਮੈਂ ਆਪਣਾ ਦੀਵਾਨ ਲਵਾਂਗਾ।

ਮੌਕੇ ਦੀ ਸਰਕਾਰ ਨੇ ਉਸ ਨੂੰ ਡਰਾਉਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਉਹ ਅੜੀਅਲ ਸੁਭਾਅ ਦਾ ਹੋਣ ਕਰਕੇ ਅੜ ਗਿਆ। ਇਧਰ 13 ਅਪ੍ਰੈਲ 1978 ਨੂੰ ਗੁਰਬਚਨੇ ਨੇ ਆਪਣਾ ਪ੍ਰੋਗਰਾਮ ਅੰਮ੍ਰਿਤਸਰ ਵਿਖੇ ਰੱਖ ਦਿੱਤਾ। ਉਧਰ ਭਿੰਡਰਾਂਵਾਲੇ ਨੇ ਐਲਾਨ ਕਰ ਦਿ4ਤਾ ਕਿ ਚਾਹੇ ਮੈਂ ਮਰ ਜਾਵਾਂ ਇਹ ਸਮਾਗਮ ਨਹੀਂ ਹੋਣ ਦੇਵਾਂਗਾ। ਸਮਾਗਮ ਵਾਲੇ ਦਿਨ ਸਿੱਖ ਰੀਤੀ ਅਨੁਸਾਰ ਪੰਜਾ ਸਿੱਖਾਂ ਨੇ ਭਿੰਡਰਾਂਵਾਲੇ ਨੂੰ ਜਾਣ ਤੋਂ ਰੋਕ ਦਿੱਤਾ ਅਤੇ ਉਸ ਦੀ ਟਕਸਾਲ ਦੇ ਸਿੱਖ ਚਲੇ ਗਏ। ਉਹ ਜਾਣ ਸਾਰ ਕ੍ਰਿਪਾਨਾਂ ਕੱਢ ਕੇ ਮਾਰਨ ਲੱਗੇ ਅਤੇ ਉਧਰ ਪੰਜਾਬ ਦੀ ਅਕਾਲੀ ਗੌਰਮਿੰਟ ਦੀ ਲਾਈ ਪੁਲਿਸ ਨੇ ਅਤੇ ਨਿਰੰਕਾਰੀ ਮੁਖੀ ਦੀ ਸਕਿਉਰਟੀ ਨੇ ਗੋਲੀ ਚਲਾ ਦਿੱਤੀ, ਜਿਸ ਨਾਲ ਭਿੰਡਰਾਂਵਾਲੇ ਦੇ 17 ਸਾਥੀ ਮਾਰੇ ਗਏ। ਪੰਜਾਬ ਸਰਕਾਰ ਨੇ ਗੁਰਬਚਨੇ ਨੂੰ ਸਖ਼ਤ ਪ੍ਰਬੰਧਾਂ ਹੇਠ ਦਿੱਲੀ ਪਹੁੰਚਾ ਦਿੱਤਾ। ਬੱਸ ਇਸ ਦਿਨ ਤੋਂ ਪੰਜਾਬ ਦੇ ਕਾਲ ਦਿਨ ਦੀ ਪਹਿਲੀ ਇੱਟ ਰੱਖੀ ਗਈ। ਹੁਣ ਜਿਥੇ ਵੀ ਨਿਰੰਕਾਰੀ ਦਾ ਸਮਾਗਮ ਹੁੰਦਾ, ਸਿੱਖ ਉਥੇ ਜਾਂਦੇ ਸਨ, ਜਿਨ੍ਹਾਂ ਦੀ ਅਕਲ ਘੱਟ ਕੰਮ ਕਰਦੀ ਸੀ ਤੇ ਨਿਰੰਕਾਰੀ ਗੋਲੀ ਨਾਲ ਮਾਰ ਦਿੰਦੇ ਸਨ। ਇਸ ਤਰ੍ਹਾਂ ਕੁਝ ਮਹੀਨਿਆਂ ਵਿਚ 105 ਸਿੱਖ ਮਾਰੇ ਗਏ। ਇਧਰ ਭਿੰਡਰਾਂਵਾਲਾ ਸ਼ਰੇਆਮ ਐਲਾਨ ਕਰ ਕੇ ਨਿਰੰਕਾਰੀਆਂ ਨੂੰ ਮਾਰਨ ਲੱਗਾ। ਉਹ ਸਿੱਧਾ ਚੈਲਿੰਜ ਕਰ ਦਿੰਦਾ ਅਤੇ ਨਿਰੰਕਾਰੀਆਂ ਨੂੰ ਸਦਾ ਦੀ ਨੀਂਦ ਸੁਆ ਦਿੰਦਾ। ਨਿਰੰਕਾਰੀਆਂ ਦੇ ਵਿਰੋਧੀ ਸਿੱਖ ਵੱਡੀ ਗਿਣਤੀ ਵਿਚ ਭਿੰਡਰਾਂਵਾਲੇ ਨਾਲ ਜੁੜਨ ਲੱਗੇ। ਭਿੰਡਰਾਂਵਾਲਾ ਆਪਣੀ ਤਕਰੀਰ ਨਾਲ ਉਹਨਾਂ ਨੂੰ ਭੜਕਾਉਂਦਾ ਅਤੇ ਅੱਤਵਾਦੀ ਬਣਾ ਕੇ ਨਿਰੰਕਾਰੀਆਂ ਨੂੰ ਮਾਰਨ ਲਈ ਤੋਰਦਾ। ਇਧਰ ਨਿਰੰਕਾਰੀ ਦਿਨ-ਦਿਹਾੜੇ ਹੀ ਮਰਨ ਲੱਗ ਪਏ। ਹੁਣ ਸਰਕਾਰ ਭਿੰਡਰਾਂਵਾਲੇ ਨੂੰ ਸਲਾਹ-ਸਫ਼ਾਈ ਲਈ ਸਿਫ਼ਾਰਸ਼ਾਂ ਪਾਉਣ ਲੱਗੀ। ਅੱਗੋਂ ਭਿੰਡਰਾਂਵਾਲੇ ਨੇ ਕਹਿ ਦਿੱਤਾ ਕਿ ਸਾਡੇ 105 ਸਿੱਖ ਮਰੇ ਹਨ, ਜਦੋਂ ਨਿਰੰਕਾਰੀ ਮਾਰ ਦਿੱਤੇ ਫੇਰ ਰਜ਼ਾਮੰਦੀ ਕਰਾਂਗੇ।

ਪੰਜਾਬ ਵਿਚ ਮਾਹੋਲ ਖ਼ਰਾਬ ਹੋਣਾ ਸ਼ੁਰੂ ਹੋ ਗਿਆ। ਅਕਾਲੀਆਂ ਨੇ ਇਹ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਕਾਂਗਰਸ ਨਿਰੰਕਾਰੀਆਂ ਨੂੰ ਪੰਜਾਬ ਵਿਚ ਸਮਾਗਮ ਕਰਵਾਉਣ ਭੇਜਦੀ ਹੈ ਅਤੇ ਭਿੰਡਰਾਂਵਾਲੇ ਨੂੰ ਹੱਲਾਸ਼ੇਰੀ ਦੇ ਕੇ ਉਹਨਾਂ ਨਾਲ ਲੜਾਉਂਦੀ ਹੈ। ਜਦੋਂ ਕਿ ਨਿਰੰਕਾਰੀਆਂ ਵੱਲ ਆਉਣ ਵਾਲੀ ਗੋਲੀ ਨੂੰ ਪਹਿਲਾਂ ਉਸ ਦੀ ਹਿੱਕ ਵਿਚੋਂ ਲੰਘਣਾ ਪਵੇਗਾ। ਭਿੰਡਰਾਂਵਾਲਾ 1978 ਤੋਂ 1984 ਤਕ ਇਹ ਵੀ ਕਾਂਗਰਸੀ ਲੀਡਰ ਦੇ ਘਰ ਜਾਂ ਦਫ਼ਤਰ ਨਹੀਂ ਗਿਆ। ਕੋਈ ਸਾਂਝ ਨਹੀਂ ਰੱਖੀ।

ਜਦੋਂ ਕਿ ਅਕਾਲੀ ਖ਼ੁਦ ਜਾ ਕੇ ਕਾਂਗਰਸੀਆਂ ਦੀਆਂ ਕੋਠੀਆਂ ਵਿਚ ਰਹਿੰਦੇ, ਇਕੱਠੇ ਰੋਟੀ ਖਾਂਦੇ, ਗਲਵੱਕੜੀਆਂ ਪਾਉਂਦੇ। ਇਹ ਸਾਰੇ ਸਬੂਤ ਫ਼ੋਟੋਆਂ ਦੇ ਰੂਪ ਵਿਚ ਮੈਂ ਖ਼ੁਦ 1984 ਦੇ ਦਸੰਬਰ ਮਹੀਨੇ ਦਿੱਲੀ ਦੇਖੇ, ਉਹ ਚਿੱਠੀਆਂ ਵੀ ਦੇਖੀਆਂ ਜਿਨ੍ਹਾਂ ਵਿਚ ਅਕਾਲੀਆਂ ਤੇ ਛੇਤੀ ਤੋਂ ਛੇਤੀ ਹਰਿਮੰਦਰ ਸਾਹਿਬ 'ਤੇ ਹਮਲਾ ਕਰਨ ਲਈ ਲਿਖਿਆ। ਪਰ ਅਕਾਲੀਆਂ ਨੇਪੰਜਾਬ ਦੀ ਅਨਪੜ੍ਹ

ਜਨਤਾ ਨੂੰ ਆਪਣੇ ਜਾਲ ਵਿਚ ਫਸਾ ਕੇ ਭਿੰਡਰਾਂਵਾਲੇ ਨੂੰ ਕਾਂਗਰਸੀ ਕਰਾਕ ਦੇ ਦਿੱਤਾ। ਹੁਣ ਪਿੰਡਾਂ ਵਿਚ ਕੋਰੇ ਅਨਪੜ੍ਹ ਅਕਾਲੀ ਦਿਨ-ਰਾਤ ਇਕੋ ਰੱਟ ਲਾਈ ਰੱਖਦੇ ਕਿ ਭਿੰਡਰਾਂਵਾਲਾ ਕਾਂਗਰਸੀ ਹੈ।

ਪਰ ਭਿੰਡਰਾਂਵਾਲੇ ਨੇ ਆਪਣੀ ਨਿਰਡਰਤਾ ਅਤੇ ਅੱਗ-ਲਾਊ ਤਕਰੀਰੀਂ ਨਾਲ ਪੰਜਾਬ ਦੇ ਲੋਕਾਂ 'ਤੇ ਐਸਾ ਜਾਦੂ ਪਾਇਆ ਕਿ ਬਹੁਤ ਵੱਡੀ ਗਿਣਤੀ ਭਿੰਡਰਾਂਵਾਲੇ ਮਗਰ ਲੱਗਣੀ ਸ਼ੁਰੂ ਹੋ ਗਈ। ਹੁਣ ਨਿਰੰਕਾਰੀ ਆਪਣੀ ਜਾਨ ਬਚਾਉਣ ਲਈ ਇਧਰ-ਉਧਰ ਭੱਜਣ ਲੱਗੇ। ਇਹਨਾਂ ਦਿਨਾਂ ਵਿਚ ਹੀ ਨਿਰੰਕਾਰੀ ਮੁਖੀ ਗੁਰਬਚਾਨਾ, ਜਿਸ ਨਾਲ ਹਰ ਵੇਲੇ 175 ਬਾਡੀਗਾਰਡ ਰਹਿੰਦੇ ਸਨ, ਭਿੰਡਰਾਂਵਾਲੇ ਦੇ ਸਾਥੀਆਂ ਨੇ ਮਾਰ ਦਿੱਤਾ।

ਇਧਰ ਜੱਗਬਾਣੀ ਅਖ਼ਬਾਰ ਦਾ ਨੇਤਾ ਹਮੇਸ਼ਾਂ ਹੀ ਨਿਰੰਕਾਰੀਆਂ ਦੇ ਪੱਖ ਵਿਚ ਪੂਰੀ ਹਾਮੀ ਭਰਦਾ, ਜਦੋਂ ਕਿ ਭਿੰਡਰਾਂਵਾਲਾ ਇਹ ਗੱਲ ਯਕੀਨੀ ਬਣਾਉਣ ਲਈ ਅੜ ਗਿਆ ਕਿ ਭਵਿੱਖ ਵਿਚ ਕਿਤੇ ਵੀ ਦਿੱਲੀ ਦੀ ਕੇਂਦਰ ਸਰਕਾਰ ਨਿਰੰਕਾਰੀਆਂ ਵਾਲੀ ਸ਼ਰਾਰਤ ਮੁੜ ਨਾ ਕਰ ਸਕੇ। ਇਸ ਗੱਲ ਲਈ ਭਿੰਡਰਾਂਵਾਲੇ ਨੇ ਪੰਜਾਬ ਨੂੰ ਖ਼ੁਦਮੁਖ਼ਤਾਰ ਬਣਾਉਣ ਦਾ ਪ੍ਰਸਤਾਵ ਰੱਖ ਦਿੱਤਾ। ਉਸ ਨੇ ਪੰਜਾਬ ਦੇ ਕਿਸਾਨਾਂ ਨੂੰ ਆਪਣੇ ਨਾਲ ਮਿਲਾਉਣ ਲਈ ਖੇਤੀ ਨਾਲ ਸੰਬੰਧਤ ਮਸਲੇ ਵੀ ਆਪਣੇ ਹੱਥ ਹੇਠ ਕਰ ਲਏ। ਅਕਾਲੀ ਲੋਕਾਂ ਪੱਥੋਂ ਖ਼ਾਲੀ ਹੋਣ ਲੱਗੇ। ਉਹਨਾਂ ਨੂੰ ਆਪਣੀ ਵੋਟ-ਬੈਂਕ ਖੁਸਦੀ ਨਜ਼ਰ ਆਉਣ ਲੱਗੀ। ਹੁਣ ਅਕਾਲੀ ਵੀ ਅੰਦਰੋ-ਅੰਦਰ ਸ੍ਰੀਮਤੀ ਇੰਦਰਾ ਗਾਂਦੀ ਦਾ ਸਾਥ ਦੇਣ ਲੱਗ ਪਏ। ਸ੍ਰੀਮਤੀ ਇੰਦਰਾ ਗਾਂਧੀ ਜੀ ਲਈ ਇਹ ਸਾਰੀਆਂ ਮੰਗਾਂ ਮੰਨਣੀਆਂ ਮੁਸ਼ਕਲ ਸਨ। ਇਧਰ ਜੱਗਬਾਣੀ ਅਖ਼ਬਾਰ ਦਾ ਨੇਤਾ ਭਿੰਡਰਾਂਵੇਲ ਦੀਆਂ ਮੰਗਾਂ ਦਾ ਕੱਟੜ ਵਿਰੋਧੀ ਸੀ।

ਉਸ ਦੀ ਲਿਖਤ ਨੇ ਪੰਜਾਬ ਦੇ ਹਿੰਦੂਆਂ 'ਤੇ ਐਸਾ ਅਸਰ ਕੀਤਾ ਕਿ ਹਿੰਦੂ ਭਿੰਡਰਾਵਾਲੇ ਨੂੰ ਦੇਸ਼ ਦਾ ਗ਼ਦਰਾ ਅਤੇ ਵੱਖਵਾਦੀ ਸਮਝਣ ਲੱਗੇ। ਜੋ ਵੀ ਹਿੰਦੂ ਭਿੰਡਰਾਂਵਾਲੇ ਦੇ ਵਿਰੁੱਧ ਬੋਲਦਾ, ਉਹ ਮਾਰਿਆ ਜਾਂਦਾ। ਹੁਣ ਸ੍ਰੀਮਤੀ ਇੰਦਰਾ ਗਾਂਧੀ ਐਸਾ ਦਿਸਣ ਲੱਗ ਪਿਆ ਕਿ ਨਾ ਤਾਂ ਉਹ ਭਿੰਡਰਾਂਵਾਲੇ ਨੂੰ ਗ੍ਰਿਫ਼ਤਾਰ ਕੀਤੇ ਬਗ਼ੈਰ ਪੰਜਾਬ ਵਿਚ ਅਮਨ ਆ ਸਕਦਾ ਸੀ।

ਅੰਤ ਵਿਚ ਉਸ ਨੂੰ ਹਰਿਮੰਦਰ ਸਾਹਿਬ 'ਤੇ ਹਮਲਾ ਕਰਨਾ ਹੀ ਪਿਆ। ਭਿੰਡਰਾਂਵਾਲੇ ਨੇ ਨਿਰੰਕਾਰੀਆਂ ਦੀਆਂ ਲੜਾਈਆਂ ਤੋਂ ਬਾਅਦ ਆਪਣੇ ਧਰਮ ਅਤੇ ਪੰਜਾਬ ਦੇ ਲੋਕਾਂ ਦੇ ਹਿੱਤਾਂ ਲਈ 1982 ਵਿਚ ਜੋ ਕੁਝ ਸਰਕਾਰ ਅੱਗੇ ਸ਼ਰਤਾਂ ਰੱਖੀਆਂ, ਉਸ ਨੂੰ ਅਨੰਦਪੁਰ ਦੇ ਮਤੇ ਦਾ ਨਾਂ ਦਿੱਤਾ ਗਿਆ। ਉਹਨਾਂ ਮੰਗਾਂ ਵਿਚੋਂ ਕੁਝ ਮੰਗਾਂ ਅੱਗੇ ਲਿਖੇ ਅਨੁਸਾਰ ਹਨ:

1. ਦੇਸ਼ ਦੀ ਆਜ਼ਾਦੀ ਵਿਚ ਸਿੱਖਾਂ ਨੇ 94% ਸ਼ਹੀਦੀਆਂ ਦਿੱਤੀਆਂ, ਸੋ ਇਹ ਗੱਲ ਮੁੱਖ ਰੱਖ ਕੇ ਯੂਰਪੀ ਦੇਸ਼ਾਂ ਅਮਰੀਕਾ ਅਤੇ ਕੈਨੇਡਾ ਵਾਂਗ ਪੰਜਾਬ ਸਟੇਟ ਨੂੰ ਖ਼ੁਦਮੁਖ਼ਤਿਆਰੀ ਦਿੱਤੀ ਜਾਵੇ।
2. ਪੰਜਾਬ ਵਿਚੋਂ ਲੰਘਦੇ ਦਰਿਆਵਾਂ ਨੂੰ ਇੰਟਰਨੈਸ਼ਨਲ ਕਾਨੂੰਨ ਅਨੁਸਾਰ ਪਹਿਲਾਂ ਪਾਣੀਆਂ 'ਤੇ ਕਬਜ਼ੇ ਦਾ ਹੱਕ ਪੰਜਾਬ ਨੂੰ ਦਿੱਤਾ ਜਾਵੇ।
3. ਹਿੰਦੂਆਂ ਦੇ ਚਾਰ ਧਾਰਮਿਕ ਅਸਥਾਨ (ਮੀਟ, ਸ਼ਰਾਬ, ਤੰਬਾਕੂ ਨਹੀਂ ਵਰਤ ਸਕਦੇ) ਪਵਿੱਤਰ ਐਲਾਨੇ ਗਏ ਹਨ, ਜਿਵੇਂ ਹਰਿਦੁਆਰ ਅਤ ਰਿਸ਼ੀਕੇਸ਼। ਇਸੇ ਤਰ੍ਹਾਂ ਅੰਮ੍ਰਿਤਸਰ ਸਾਹਿਬ ਨੂੰ ਪਵਿੱਤਰ ਦਰਜਾ ਦਿੱਤਾ ਜਾਵੇ।
4. ਦੇਸ਼ ਦੇ ਕਰੰਸੀ ਨੋਟਾਂ 'ਤੇ ਚੜ੍ਹਨ ਵਾਲੇ ਸ਼ਹੀਦਾਂ ਦੀਆਂ ਫੋਟੋਆਂ ਲਾਈਆਂ ਜਾਣ ਜਦੋਂ ਕਿ ਹੁਣ ਸਿਰਫ਼ ਮਹਾਤਮਾ ਗਾਂਧੀ ਦੀ ਲੱਗੀ ਹੈ।
5. ਪੰਜਾਬ ਵਿਚ ਪੈਦਾ ਹੋਣ ਵਾਲੀ ਕਮਕ ਅਤੇ ਝੋਨੇ ਦਾ ਮੁੱਲ ਪੰਜਾਬ ਸਰਕਾਰ ਹੀ ਤਹਿ ਕਰੇਗੀ, ਤਾਂ ਜੁ ਕੇਂਦਰ ਸਰਕਾਰ ਆਪਣੀ ਮਨਮਰਜ਼ੀ ਦੇ ਭਾਅ 'ਨਾ ਖ਼ਰੀਦ ਸਕੇ।
6. ਹਿੰਦੂਆਂ ਦੇ ਚਾਰ ਵੱਡੇ ਧਾਮਆਂ 'ਤੇ ਚਾਰ ਵੱਡੇ ਆਕਾਸ਼ਵਾਣੀ ਟ੍ਰਾਂਸਮੀਟਰ 24 ਘੰਟੇ ਚੱਲਦੇ ਹਨ, ਸੋ ਇਸੇ ਤਰ੍ਹਾਂ ਅੰਮ੍ਰਿਤਸਰ ਸ੍ਰੀ ਦਰਬਾਰ ਸਾਹਿਬ ਲਾਇਆ ਜਾਵੇ। ਜਿਸ ਦਾ ਖ਼ਰਚ ਬਾਹਰਲੇ ਸਿੱਖ ਕਰਨਗੇ।
7. ਜੋ ਵੀ 1947 ਤੋਂ ਪਹਿਲਾਂ ਅੰਗਰੇਜ਼ਾਂ ਦੇ ਰਾਜ ਵਿਚ ਕੋਈ ਪੰਜਾਬੀ ਫਾਂਸੀ ਚੜ੍ਹਿਆ, ਉਸ ਦੀ ਸ਼ਹੀਦੀ ਵਾਲੇ ਦਿਨ ਉਸ ਦੇ ਇਲਾਕੇ ਵਿੱਚ ਫੰਡ ਦਿੱਤੇ ਜਾਣ। ਸਰਕਾਰੀ ਤੌਰ 'ਤੇ ਸਮਾਰੋਹ ਕੀਤੇ ਜਾਣ ਤਾਂ ਜੁ ਸ਼ਹੀਦੀ ਦਾ ਮਾਣ ਇਲਾਕੇ ਵਿੱਚ ਬਰਕਰਾਰ ਹੋਵੇ।
8. ਚੰਡੀਗੜ੍ਹ ਅਤੇ ਪੰਜਾਬੀ ਬੋਲਦੇ ਇਲਾਕੇ ਪੰਜਾਬ ਨੂੰ ਦਿੱਤੇ ਜਾਣ।
9. ਬੀ.ਏ. ਜਾਂ ਐਮ.ਏ. ਜਾਂ ਇਸ ਤੋਂ ਵੱਧ ਪੜ੍ਹਾਈ ਕਰਨ ਵਾਲੇ ਨੂੰ, ਜਿੰਨਾ ਚਿਰ ਉਸ ਨੂੰ ਨੌਕਰੀ ਨਹੀਂ ਮਿਲਦੀ, ਗੁਜ਼ਾਰੇ ਜੋਗਾ ਭੱਤਾ ਦਿੱਤਾ ਜਾਵੇ ਤਾਂ ਜੁ ਪੰਜਾਬ ਵਿਚ ਲੋਕਾਂ ਵਿਚ ਪੜ੍ਹਾਈ ਦਾ ਉਤਸ਼ਾਹ ਬਣੇ।

10. ਸਿੱਖ ਗੁਰੂਆਂ ਦੇ ਖ਼ਿਲਾਫ਼ ਬੋਲਣ ਵਾਲੇ ਡੇਰਿਆਂ ਨੂੰ ਕਦੇ ਵੀ ਕੇਂਦਰ ਸਰਕਾਰ ਕਿਤੇ ਵੀ ਪ੍ਰੋਗਰਾਮ ਕਰਨ ਦੀ ਮਨਾਹੀ ਲਾਵੇ।
11. ਗੁਰੂ ਗ੍ਰੰਥ ਸਾਹਿਬ ਦੇ ਸਰੂਪਾਂ ਨੂੰ ਅੱਗ ਲਾਉਣ ਵਾਲੇ ’ਤੇ ਕਤਲ ਦਾ ਮੁਕੱਦਮਾ ਚਲਾਇਆ ਜਾਵੇ ਕਿਉਂਕਿ ਅਸੀਂ ਇਹਨਾਂ ਨੂੰ ਹਾਜ਼ਰ-ਨਾਜ਼ਰ ਗਿਆਰ੍ਹਵੇਂ ਗੁਰੂ ਮੰਨਦੇ ਹਾਂ।
12. ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿਚ ਗ਼ਰੀਬ ਦੁਕਾਨਦਾਰ ਜੋ ਬਹੁਤੇ ਹਿੰਦੂ ਧਰਮ ਨਾਲ ਸੰਬੰਧਿਤ ਹਨ, ਉਹਨਾਂ ਦੀ ਚੁੰਗੀ ਅਤੇ ਦੁਕਾਨਾਂ ਦਾ ਟੈਕਸ ਮਾਫ਼ ਕੀਤਾ ਜਾਵੇ।
13. ਪੰਜਾਬ ਤੋਂ ਬਾਹਰਲੇ ਦੇਸ਼ਾਂ ਵਿਚ ਵੱਸਦੇ ਅਮੀਰ ਪੰਜਾਬੀਆਂ ਨੂੰ ਪੰਜਾਬ ਵਿਚ ਪੈਸਾ ਲਾਉਣ ਲਈ ਉਤਸ਼ਾਹਿਤ ਕੀਤਾ ਜਾਵੇ ਅਤੇ ਪਹਿਲ ਦੇ ਆਧਾਰ ’ਤੇ ਸਹੂਲਤਾਂ ਅਤੇ ਸੁਰੱਖਿਆ ਦਿੱਤੀ ਜਾਵੇ।
14. ਹਥਿਆਰ ਬਣਾਉਣ ਦਾ ਲਾਇਸੈਂਸ ਸੌਖਾ ਕੀਤਾ ਜਾਵੇ।
15. ਪੰਜਾਬ ਵਿਚ ਚੰਗੀ ਪੜ੍ਹਾਈ ਵਾਲਿਆਂ ਲਈ ਜ਼ਿਆਦਾ ਵਜ਼ੀਫ਼ੇ ਅਤੇ ਖੇਡਾਂ ਨੂੰ ਉਤਸ਼ਾਹਿਤ ਕਰਨ ਲਈ ਵੱਡੇ ਇਨਾਮ ਰੱਖੇ ਜਾਣ।
16. ਅਫ਼ੀਮ ਅਤੇ ਡੋਡੇ ਖਾਣ ਵਾਲਿਆਂ ਦੇ ਲਾਇਸੈਂਸ ਬਣਾਏ ਜਾਣ ਤਾਂ ਜੁ ਪੰਜਾਬ ਦੀ ਨਵੀਂ ਪਨੀਰੀ ਨੂੰ ਇਸ ਤੋਂ ਰੋਕਿਆ ਜਾਵੇ।
17. ਪੁਲਿਸ ਦੀਆਂ ਤਾਕਤਾਂ ਘਟਾਈਆਂ ਜਾਣ।
18. ਔਰਤਾਂ ਨੂੰ ਕਿਸੇ ਵੀ ਦੋਸ਼ ਵਿਚ ਫੜੇ ਜਾਣ ਤੋਂ ਥਾਣਿਆਂ ਵਿਚ ਨਹੀਂ ਰੱਖਿਆ ਜਾ ਸਕਦਾ।

ਜਿਵੇਂ ਮੈਂ ਅਨੰਦਪੁਰ ਦੇ ਮਤੇ ਦੀਆਂ ਕੁਝ ਮੰਗਾਂ ਹੀ ਤੁਹਾਡੇ ਨਜ਼ਰ ਕੀਤੀਆਂ ਹਨ, ਇਹਨਾਂ ਮੰਗਾਂ ਦਾ ਜੱਗਬਾਣੀ ਦੇ ਨੇਤਾ ਜਗਤ ਨਾਰਾਇਣ ਜੀ ਨੇ ਬਹੁਤ ਸਖ਼ਤ ਵਿਰੋਧ ਕੀਤਾ, ਉਹਨਾਂ ਨੇ ਇਹਨਾਂ ਮੰਗਾਂ ਸੰਬੰਧੀ ਪ੍ਰਭਾਵਸ਼ਾਲੀ ਲੇਖ ਆਪਣੇ ਅਖ਼ਬਾਰਾਂ ਵਿਚ ਲਿਖਣੇ ਸ਼ੁਰੂ ਕੀਤੇ, ਜਿਸ ਕਾਰਣ ਕੁਲ ਹਿੰਦੂ ਹੀ ਅਨੰਦਪੁਰ ਦੇ ਮਤੇ ਦੇ ਸਖ਼ਤ ਖ਼ਿਲਾਫ਼ ਹੋ ਗਏ।

ਅਨੰਦਪੁਰ ਦੇ ਮਤੇ ਦੀਆਂ ਲਿਖੀਆਂ ਮੰਗਾਂ ਦਾ ਜੁਆਬ ਮੈਂ ਇਸ ਤਰ੍ਹਾਂ ਦਿੰਦਾ ਹਾਂ:

ਪਹਿਲੀ ਮੰਗ ਕਿਹਾ ਹੈ ਕਿ ਸਿੱਖਾਂ ਨੇ 94%ਸ਼ਹੀਦੀਆਂ ਦਿੱਤੀਆਂ। ਜੇਕਰ ਪੁੱਛਿਆ ਜਾਵੇ ਕਿ ਸਿੱਖਾਂ ਨੂੰ ਕਿਸੇ ਨੇ ਚਿੱਠੀ-ਪੱਤਰ ਪਾ ਕੇ ਸ਼ਹੀਦੀਆਂ ਪਾਉਣ ਨੂੰ ਕਿਹਾ ਸੀ। ਜਿਸ ਭਗਤ ਸਿੰਘ, ਕਰਤਾਰ ਸਿੰਘ ਸਰਾਭਾ, ਊਧਮ ਸਿੰਘ, ਜਿਨ੍ਹਾਂ ਨੂੰ ਸ਼ਹੀਦ ਕਿਹਾ ਜਾਂਦਾ ਹੈ, ਅਸਲ ਵਿਚ ਇਹ ਲੋਕ ਅੱਤਵਾਦੀ ਸਨ। ਇਹਨਾਂ ਨੇ ਗੋਰਿਆਂ ਨੂੰ ਮਾਰ ਕੇ ਲੋਕਾਂ ਵਿਚ ਦਹਿਸ਼ਤ ਪੈਦਾ ਕੀਤੀ ਅਤੇ ਫੜੇ ਜਾਣ ’ਤੇ ਆਪਣੀ ਕਰਨੀ ਦਾ ਫਲ ਭੁਗਤਣਾ ਪਿਆ। ਉਹ ਗੋਰੇ ਭਾਰਤ ਵਿਚ ਸਿਰਫ਼ ਆਪਣੀ ਗੌਰਮਿੰਟ ਚਲਾਉਂਦੇ ਸਨ, ਕਿਸੇ ’ਤੇ ਜ਼ੁਲਮ ਤਾਂ ਨਹੀਂ ਕਰਦੇ ਸਨ।

ਤੀਜੀ ਮੰਗ ਜੇਕਰ ਅੰਮ੍ਰਿਤਸਰ ਸਾਹਿਬ ਨੂੰ ਪਵਿੱਤਰ ਦਰਜਾ ਸਰਕਾਰ ਦੇ ਦਿੰਦੀ ਤਾਂ ਸ਼ਰਾਬ ਵੇਚਣ ਵਾਲੇ ਆਪਣੇ ਬੱਚੇ ਭੁੱਖੇ ਮਾਰਦੇ।

ਚੌਥੀ ਗੱਲ ਦਾ ਜਵਾਬ ਮੈਂ ਪਹਿਲਾਂ ਹੀ ਦੇ ਦਿੱਤਾ ਹੈ ਕਿ 1947 ਤੋਂ ਪਹਿਲਾਂ ਫਾਂਸੀ ਚੜ੍ਹਨ ਵਾਲੇ ਦੇਸ਼ ਭਗਤ ਨਹੀਂ ਸਗੋਂ ਖ਼ੂੰਖ਼ਾਰ ਅੱਤਵਾਦੀ ਸਨ। ਪੰਜਵੀਂ ਮੰਗ: ਝੋਨੇ ਅਤੇ ਕਣਕ ਦੀ ਮੰਗ ਪਹਿਲਾਂ ਹੀ ਭਾਰਤ ਵਿਚ ਬਹੁਤ ਜ਼ਿਆਦਾ ਹੈ, ਜੇਕਰ ਪੰਜਾਬ ਸਰਕਾਰ ਨੂੰ ਇਸ ਦੇ ਭਾਅ ਲਾਉਣ ਦਾ ਹੱਕ ਦੇ ਦਿੱਤਾ ਤਾਂ ਪੰਜਾਬੀ ਆਪਣੀ ਮਨ-ਮਰਜ਼ੀ ਦੇ ਰੇਟ ਲਾ ਕੇ ਕਣਕ ਅਤੇ ਝੋਨਾ ਵੇਚੇਗਾ ਤੇ ਫੇਰ ਬਾਕੀ ਹਿੰਦੁਸਤਾਨੀਆਂ ਦਾ ਕੀ ਬਣਦਾ।

ਛੇਵੀਂ ਮੰਗ ਅਨੁਸਾਰ ਰੱਬ ਨੂੰ ਮੂੰਹ ਨਾਲ ਵੀ ਜਪ ਸਕਦੇ ਹਾਂ। ਸਤਵੀਂ ਮੰਗ ਦਾ ਜੁਆਬ, ਚੰਡੀਗੜ੍ਹ ਪੜ੍ਹੇ-ਲਿਖੇ ਇਨਸਾਨਾਂ ਦਾ ਸ਼ਹਿਰ ਹੈ। ਇਸ ਨੂੰ ਅਲੱਗ ਸੂਬਾ ਬਣਾਇਆ ਜਾਣਾ ਚਾਹੀਦਾ ਹੈ। ਦਸਵੀਂ-ਗਿਆਵਰ੍ਹਵੀਂ ਅਤੇ ਬਾਰ੍ਹਵੀਂ ਮੰਗ ਠੀਕ ਹਨ, ਤੇਰ੍ਹਵੀਂ ਅਨੁਸਰਾ ਪੰਜਾਬ ਤੋਂ ਬਾਹਰ ਵੱਸਦੇ ਪੰਜਾਬੀਆਂ ਨੂੰ ਉਤਸ਼ਾਹਿਤ ਕਰਨ ਦੀ ਥਾਂ ਚੀਨ ਵਾਂਗ ਮੁੜ ਪੰਜਾਬ ਵਿਚ ਵੜਨ ਤੋਂ ਰੋਕਿਆ ਜਾਵੇ ਕਿਉਂਕਿ ਇਹਨਾਂ ਦੇ ਆਉਣ ਨਾਲ ਮਹਿੰਗਾਈ ਵਧ ਜਾਂਦੀ ਹੈ। ਸੋ ਐਸੀਆਂ ਮੰਗਾਂ ਸ੍ਰੀਮਤੀ ਇੰਦਰਾ ਗਾਂਧੀ ਲਈ ਮੰਨ ਲੈਣੀਆਂ ਮੁਸ਼ਕਿਲ ਸਨ। ਪਰ ਗਿਆਨੀ ਜ਼ੈਲ ਸਿੰਘ ਸੰਤਾਂ ਦਾ ਸਾਥ ਦੇ ਰਹੇ ਸਨ, ਜਿਸ ਕਾਰਨ ਅਕਾਲੀ ਭਿੰਡਰਾਂਵਾਲੇ ’ਤੇ ਪੱਕਾ ਕਾਂਗਰਸੀ ਹੋਣ ਦਾ ਦੋਸ਼ ਲਗਾ ਰਹੇ ਸਨ। ਪਰ ਗਿਆਨੀ ਜ਼ੈਲ ਸਿੰਘ ਭਿੰਡਰਾਂਵਾਲੇ ਨੂੰ ਇਕ ਮਹਾਤਮਾ ਦੇ ਰੂਪ ਵਿਚ ਦੇਖਦੇ ਸਨ।

ਇਹ ਗੱਲ ਮੈਨੂੰ ਖ਼ੁਦ ਗਿਆਨੀ ਜ਼ੈਲ ਸਿੰਘ ਨੇ ਕਲਕੱਤੇ ਇਕ ਕਾਨਫ਼ਰੰਸ ਵਿਚ ਦੱਸੀ। ਸੋ ਭਿੰਡਰਾਂਵਾਲਾ ਇਹੋ ਜਿਹੀਆਂ ਮੰਗਾਂ ਰੱਖ ਕੇ ਪੰਜਾਬ ਨੂੰ ਸਿਖਰ 'ਤੇ ਪਹੁੰਚਾਉਣ ਦਾ ਸੁਪਨਾ ਪਾਲੀ ਬੈਠਾ ਸੀ। ਪਰ ਉਸ ਨੂੰ ਇਹ ਪਤਾ ਨਹੀਂ ਸੀ ਕਿ ਉਹ ਉਸ ਕਾਂਗਰਸ ਨਾਲ ਟੱਕਰ ਲੈ ਰਿਹਾ ਹੈ, ਜਿਸ ਦਾ ਰਾਜ 1947 ਤੋਂ ਚਲਿਆ ਆ ਰਿਹਾ ਅਖ਼ੀਰ ਜੂਨ 1984 ਵਿਚ ਸਾਨੂੰ ਭਿੰਡਰਾਂਵਾਲੇ ਅੱਗੇ ਗੋਡੇ ਟੇਕਣ ਦੀ ਬਜਾਏ ਹਮਲਾ ਕਰਨਾ ਪਿਆ।

ਭਿੰਡਰਾਂਵਾਲੇ ਦੇ ਚਤੁਰ ਦਿਮਾਗ਼ ਨੇ ਇਹ ਦੇਖ ਲਿਆ ਸੀ ਪੰਜਾਬ ਵਾਸੀਆਂ ਨੂੰ ਕਿਨ੍ਹਾਂ ਪਦਾਰਥਾਂ ਦੀ ਲੋੜ ਹੈ ਅਤੇ ਪੰਜਾਬ ਵਾਸੀ ਪੰਜਾਬ ਨੂੰ ਛੱਡ-ਛੱਡ ਬਾਹਰ ਕਿਉਂ ਭੱਜ ਰਹੇ ਹਨ, ਕਿਉਂਕਿ ਇਹ ਕਹਾਵਤ ਬਣ ਗਈ ਸੀ ਕਿ ਪੰਜਾਬੀ ਅਤੇ ਆਲੂ  ਸੰਸਾਰ ਵਿਚ ਹਰੇਕ ਥਾਂ ਮਿਲਦੇ ਹਨ ਅਤ ਕੁਝ ਗੱਲਾਂ ਅਨੁਸਾਰ ਉਹ ਇੱਕ ਜ਼ਿੱਦੀ ਇਨਸਾਨ ਸੀ ਅਤੇ ਬੇਲਾਲਚੀ ਸੀ, ਜਿਸ ਕਰਕੇ ਉਹ ਛੇਤੀ ਹੀ ਹਰਮਨ ਪਿਆਰਾ ਹੋ ਗਿਆ। ਉਹ ਵਿਚ ਦਲੇਰਪੁਣਾ ਤੇ ਤੇਜ਼ ਦਿਮਗ਼ ਉਸ ਦੇ ਹਥਿਆਰ ਸਨ। ਉਹ ਵੱਡੇ-ਵੱਡੇ ਵਕੀਲਾਂ ਨੂੰ ਸੋਚੀਂ ਪਾ ਦਿੰਦਾ ਸੀ। ਜੋ ਵਕੀਲ ਨੂੰ ਸੋਚੀਂ ਪਾ ਦੇਵੇ, ਉਹ ਜਾਂ ਤਾਂ ਭਿੰਡਰਾਂਵਾਲੇ ਵਾਂਗ ਲੀਡਰ ਬਣ ਸਕਦਾ ਹੈ ਜਾਂ ਇਹ ਬਹੁਤ ਵੱਡਾ ਠੱਗ।

ਭਿੰਡਰਾਂਵਾਲੇ ਨੇ ਲੀਡਰ ਬਣਨਾ ਚੁਣ ਲਿਆ, ਕਿਉਂਕਿ ਪੈਸੇ ਵੱਲ ਉਸਾ ਝੁਕਾਅ ਘੱਟ ਸੀ ਅਤੇ ਆਪਣੀ ਤਾਕਤ ਬਣਾਉਣ ਦੀ ਉਸ ਦੀ ਇੱਛਾ ਸੀ। ਪਰ ਉਸ ਦੀ ਇਹ ਗ਼ਲਤ ਇੱਛਾ ਸ੍ਰੀਮਤੀ ਇੰਦਰਾ ਗਾਂਧੀ ਦੀ ਜਾਨ ਲੈਣ ਤੋਂ ਇਲਾ 15000 ਫ਼ੌਜੀ ਜਵਾਨਾਂ ਦੀ ਜਾਨ ਅਤੇ ਅਰਬਾਂ ਰੁਪਏ ਦੇ ਵਿਚ ਪਈ, ਅੱਜ ਤਕ ਵੀ ਪੰਜਾਬ ਦੇ ਸਿਰੋਂ 1984 ਦੇ ਸਮੇਂ ਤੋਂ ਅੱਤਵਾਦੀਆਂ ਦੇ ਸਮੇਂ ਵਿਚ ਕੁਝ 7-8 ਸਾਲਾਂ ਦਾ ਤਕਰੀਬਨ 80 ਅਰਬ ਰੁਪਏ ਦਾ ਕਰਜ਼ਾ ਨਹੀਂ ਲੱਥਾ। ਇੱਕੋ ਬੰਦੇ ਦੀਆਂ ਗ਼ਲਤੀਆਂ ਕੀ ਕੁਝ ਕਰ ਗਈਆਂ। ਪੰਜਾਬ ਵਾਸੀਆਂ ਦੀ ਇਹ ਬਦਕਿਸਮਤੀ ਸੀ ਕਿ ਉਹ ਦਲੇਰ ਅਤੇ ਬੇਲਾਲਚੀ ਸੀ, ਨਹੀਂ ਤਾਂ ਉਹ ਦੰਡ, ਦਾਮ, ਸਾਮ ਦੇ ਅਧੀਨ ਆ ਕੇ ਗੌਰਮਿੰਟ ਦੇ ਨਾਲ ਸਹਿਮਤ ਹੋ ਜਾਂਦਾ ਅਤੇ ਏਨਾ ਭਾਰੀ ਨੁਕਸਾਨ ਰੁਕ ਜਾਂਦਾ। ਪਤਾ ਨਹੀਂ ਉਹ ਆਪਣਾ ਭਾਸ਼ਣ ਕਿਵੇਂ ਤਿਆਰ ਕਰਦਾ। ਲਗਾਤਾਰ ਟੇਪ ਰਿਕਾਰਡ ਵਾਂਗ 3-3 ਘੰਟੇ ਬੋਲਦਾ ਜਾਂਦਾ। ਉਸ ਨੇ ਭਾਸ਼ਣ ਦੇਣ ਲਈ ਦਿਨ-ਰਾਤ ਇੱਕ ਕਰ ਦਿੱਤਾ ਸੀ। ਉਸ ਦੀ ਕੀਤੀ ਮਾੜੀ ਮਿਹਨਤ ਅਨੇਕਾਂ ਨੂੰ ਨਰਗ ਅਤੇ ਸੁਰਗ ਧਰਤੀ ਉੱਤੇ ਹੀ ਦਿਖਾ ਗਈ।

ਭਿੰਡਰਾਂਵਾਲੇ ਦਿ ਪਿਛੋਕੜ ਬਾਰੇ ਮੈਂ ਚੰਗੀ ਤਰ੍ਹਾਂ ਘੋਖ-ਪੜਤਾਲ ਕੀਤੀ। ਮੈਂ ਸੰਤਾਂ ਦੇ ਨਜ਼ਦੀਕੀ ਰਹਿਣ ਵਾਲੇ ਸੰਤਾਂ ਦੇ ਪੂਰਨ ਵਿਰੋਧੀ ਹਿੰਦੂ ਭਰਾ ਅਤੇ ਉਹਨਾਂ ਦੇ ਪਿੰਡ ਰੋਡੇ ਦੇ ਬਜ਼ੁਰਗ ਬੰਦਿਆਂ ਆਦਿ ਕੋਲੋਂ ਸਾਰੀ ਜਾਣਕਾਰੀ ਇਕੱਠੀ ਕੀਤੀ। ਭਿੰਡਰਾਂਵਾਲੇ ਦਾ ਜਨਮ ਪਿੰਡ ਗਾਲਿਬ ਜ਼ਿਲ੍ਹਾ ਲੁਧਿਆਣਾ ਵਿੱਚ ਸੰਨ 1946 ਵਿਚ ਹੋਇਆ। ਇਹਨਾਂ ਦੇ ਨਾਨਕੇ ਪਿੰਡ ਗਾਲਿਬ ਤੋਂ ਪਤਾ ਲੱਗਾ ਹੈ ਕਿ ਭਿੰਡਰਾਂਵਾਲੇ ਦੇ ਜਨਮ ਦਿਨ ਤੋਂ ਕੁਝ ਮਹੀਨੇ ਪਹਿਲਾਂ ਇਕ ਜੋਤਸ਼ੀ ਨੇ ਇਹਨਾਂ ਦੀ ਮਾਤ ਦਾ ਹੱਥ ਦੇਖ ਕੇ ਕਿਹਾ ਕਿ ਤੁਹਾਡੀ ਕੁੱਖ ਤੋਂ ਐਸਾ ਬੱਚਾ ਜਨਮ ਲੇਗਾ ਕਿ ਦੁਨੀਆਂ ਵਿਚ ਉਸ ਦੇ ਨਾਮ ਦੀ ਚਰਚਾ ਹੋਇਆ ਕਰੇਗੀ।

ਇਹ ਗੱਲ ਪਿੰਡ ਗਾਲਿਬ ਦੇ 92 ਸਾਲਾਂ ਹਿੰਦੂ ਬਜ਼ੁਰਗ ਕਿਸ਼ੋਰੀ ਲਾਲ ਨੇ ਦੱਸੀ। ਵੈਸੇ ਮੈਂ ਜੋਤਸ਼ੀਆਂ ਵਿਚ ਅਤੇ ਰੱਬ ਵਿਚ ਵਿਸ਼ਵਾਸ ਨਹੀਂ ਰੱਖਦਾ, ਪਰ ਇਕ ਹਿੰਦੂ ਦੇ ਮੂੰਹੋਂ ਸੁਣ ਕੇ ਕਿ ਭਿਡਰਾਂਵਾਲੇ ਦਾ ਇਸ ਦੁਨੀਆਂ ਵਿਚ ਆਉਣਾ ਅਤੇ ਮੇਰਾ ਪੈਨ ਕੇ ਕਾਪੀ ਪੜ ਕੇ ਉਸ ਦੀ ਜੀਵਨੀ ਅਤੇ ਬਲਿਊ ਸਟਾਰ ਬਾਰੇ ਲਿਖਣਾ, ਬਿਲਕੁਲ ਜੋਤਸ਼ੀ ਦੀ ਭਵਿੱਖਬਾਣੀ ਸੱਚੀ ਸਾਬਤ ਹੋਈ ਦੇਖ ਕੇ ਮੈਂ ਇਹ ਘਟਨਾ ਦੱਸੀ।

ਉਸ ਪਿੰਡ ਤੋਂ ਮਿਲੀ ਜਾਣਕਾਰੀ ਅਨੁਸਾਰ ਦੱਸਿਆ ਜਾਂਦਾ ਹੈ ਕਿ ਸੰਤਾਂ ਦੇ ਪਿਉ ਨੇ ਨਿੱਕੇ ਹੁੰਦੇ ਆਪਣੇ ਸਾਰੇ ਬੱਚਿਆਂ ਨੂੰ ਕਹਿਣਾ ਕਿ ਜਾਓ ਖੇਤ 'ਚ ਕੰਮ ਕਰੋ ਜਾਂ ਉੱਠ ਕੇ ਰੱਬ ਦਾ ਨਾਮ ਜਪੋ ਅਤੇ ਭਿੰਡਰਾਂਵਾਲਾ ਸਿਰਫ਼ 6 ਸਾਲ ਦੀ ਉਮਰ ਵਿਚ 10 ਬਾਣੀਆਂ ਰੋਜ਼ ਪੜ੍ਹਦਾ। ਫੇਰ ਇਸੇ ਟਕਸਾਲ ਦੇ ਵੱਡੇ ਸੰਤ ਇਹਨਾਂ ਦੇ ਪਿਤਾ ਕੋਲੋਂ ਮੰਗ ਕੇ ਆਪਣੀ ਟਕਸਾਲ ਵਿਚ ਲੈ ਗਏ।

ਉਸ ਤੋਂ ਬਾਅਦ ਭਿੰਡਰਾਂਵਾਲਾ ਕਿਤੇ ਘਰ ਆ ਕੇ ਖੇਤੀ ਦਾ ਕੰਮ ਕਰਵਾਉਂਦਾ ਅਤੇ ਬਾਅਦ ਵਿਚ ਫੇਰ ਟਕਸਾਲ ਵਿਚ ਚਲਿਆ ਜਾਂਦਾ। ਜਦੋਂ ਭਿੰਡਰਾਂਵਾਲਾ 11 ਸਾਲ ਦੀ ਉਮਰ ਤਕ ਪਹੁੰਚਿਆ, ਉਸ ਸਮੇਂ ਉਹ ਰੋਜ਼ ਦੇ 25 ਪਾਠ ਜਪੁਜੀ ਸਾਹਿਬ ਦੇ ਕਰਦਾ ਸੀ। ਉਸ ਤੋਂ ਬਾਅਦ 15 ਸਾਲ ਦੀ ਉਮਰ ਤਕ 61 ਪਾਠ ਰੋਜ਼ ਕਰਨ ਲੱਗ ਪਿਆ ਅਤੇ 21 ਸਾਲ ਦੀ ਉਮਤਰ ਤਕ ਉਹ ਰੋਜ਼ 101 ਪਾਠ ਕਰਦਾ ਸੀ। ਚਾਹੇ ਉਹ ਖੇਤੀ ਦਾ ਕੰਮ ਕਰ ਰਿਹਾ ਹੋਵੇ, ਚਾਹੇ ਉਹ ਟਕਸਾਲ ਵਿਚ ਹੁੰਦਾ, 101 ਪਾਠਾਂ ਦੀ ਲੜੀ ਉਸ ਦੇ ਗੱਦੀ 'ਤੇ ਬੈਠਣ ਤਕ ਰੋਜ਼ ਚੱਲਦੀ ਰਹੀ।

ਉਸ ਦੇ ਉਪਰ ਦਿੱਤੇ ਪਾਠਾਂ ਦੀ ਗਿਣਤੀ ਮਿਣਤੀ ਉਸ ਦੇ ਪਿੰਡ ਦੇ ਭਿੰਡਰਾਂਵਾਲੇ ਦੇ ਨਜ਼ਦੀਕ 14 ਬੰਦਿਆਂ ਨੇ ਦੱਸੀ ਅਤੇ ਅਕਾਲ ਤਖ਼ਤ ਤੋਂ ਫੜੇ ਟਕਸਾਲ ਦੇ ਬੰਦਿਆਂ ਨੇ, ਜੋ ਫ਼ੌਜ ਦੇ ਹੱਥ ਆਏ, ਜੋ ਭਿੰਡਰਾਂਵਾਲੇ ਤੋਂ ਉਮਰ ਵਿਚ ਕਾਫ਼ੀ ਵੱਡੇ ਸਨ, ਉਹਨਾਂ ਨੇ 101 ਪਾਠਾਂ ਬਾਰੇ ਦੱਸਿਆ। ਦੱਸਿਆ ਜਾਂਦਾ ਹੈ ਕਿ ਆਪ ਪੰਜਵੀਂ ਤਕ ਸਕੂਲ ਗਏ। ਉਹਨਾਂ ਦੇ ਪਿੰਡ ਦੇ ਦੋ ਕੁ ਵਿਰੋਧੀਆਂ ਨੇ ਵੀ ਇਸ ਗੱਲ ਨੂੰ ਸਵੀਕਾਰ ਕੀਤਾ ਕਿ ਇਹ ਝੂਠ ਨਹੀਂ ਬੋਲਦੇ ਸਨ। ਪਤਾ ਲੱਗਾ ਕਿ 24-25 ਸਾਲ ਦੀ ਉਮਰ ਵਿਚ ਆਪ ਸਿਰਫ਼ 2 ਘੰਟੇ ਹੀ ਸੌਂਦੇ ਸਨ ਅਤੇ 22 ਘੰਟੇ ਰੱਬ ਦਾ ਨਾਮ ਹੀ ਜਪਦੇ ਅਤੇ ਕਈ ਵਾਰ ਆਪ ਸੜਕ ਤੋਂ ਬੱਜਰੀ ਅਤੇ ਰੋੜੇ ਇਕੱਠੇ ਕਰ ਕੇ ਉਹਨਾਂ 'ਤੇ ਸੌਂ ਜਾਂਦੇ ਤਾਂ ਕਿ ਗੂੜ੍ਹੀ ਨੀਂਦ ਨਾ ਆ ਜਾਵੇ। ਵੈਸੇ ਮੈਂ ਰੱਬ ਵਿਚ ਕੋਈ ਵਿਸ਼ਵਾਸ ਨਹੀਂ ਰੱਖਦਾ ਪਰ ਕਿਸੇ ਦੇ ਜੀਵਨ ਬਾਰੇ ਮਿਲੀ ਜਾਣਕਾਰੀ ਨੂੰ ਸਹੀ ਲਿਖਣਾ ਹਰੇਕ ਲਿਖਾਰੀ ਦਾ ਫ਼ਰਜ਼ ਹੁੰਦਾ ਹੈ, ਭਾਵੇਂ ਲਿਖਾਰੀ ਦਾ ਜੀਵਨ ਪਾਤਰ ਨਾਲ ਮੇਲ ਖਾਵੇ ਜਾਂ ਨਾ।

ਭਿੰਡਰਾਂਵਾਲੇ ਦੇ ਪਿੰਡ ਵਿਚੋਂ ਕੁਝ ਵਿਰੋਧੀ ਬੰਦਿਆਂ ਨੇ ਸਾਨੂੰ ਇਹ ਗੱਲ ਵੀ ਦੱਸੀ ਕਿ ਇਸ ਨੇ ਬਹੁਤ ਅੱਤ ਦੀ ਗ਼ਰੀਬੀ ਦੇਖੀ। ਸਰਦੀਆਂ ਦੇ ਮੌਸਮ ਵਿਚ ਪਸ਼ੂਆਂ ਲਈ ਪੱਠੇ ਅਤੇ ਆਪ ਦੇ ਖਾਣ ਲਈ ਕਣਕ ਵੀ ਨਹੀਂ ਹੁੰਦੀ ਸੀ। ਪਰ ਫਿਰ ਵੀ ਇਹ ਨੌਜਵਾਨ ਮੂੰਹ ਵਿਚ ਹਰ ਵੇਲੇ ਗੁਣਗੁਣਾਉਂਦਾ ਹੀ ਰਿਹਾ ਤੇ ਇਸ ਨੂੰ ਕੋਈ ਵੀ ਪਸ਼ੂਆਂ ਦਾ ਪੱਠਾ ਅਤੇ ਕਣਕ ਦੇਣ ਲਈ ਤਿਆਰ ਨਹੀਂ ਸੀ ਹੁੰਦਾ, ਕਿਉਂਕਿ ਇਸ ਤੋਂ ਵਾਪਸ ਆਉਣ ਦੀ ਕੋਈ ਆਸ ਨਹੀਂ ਹੁੰਦੀ ਸੀ।

## ਭਿੰਡਰਾਂਵਾਲੇ ਨਾਲ ਸੰਬੰਧਿਤ ਘਟਨਾਵਾਂ ਦਾ ਵੇਰਵਾ

ਦਿੱਲੀ 7 ਜਨਵਰੀ 1986 ਨੂੰ ਅਚਾਨਕ ਮੈਨੂੰ ਆਪਣੇ ਇਕ ਨਿੱਜੀ ਦੋਸਤ ਰਾਮ ਪ੍ਰਸਾਦ ਵਰਮਾ ਦੇ ਨਾਲ ਉਸ ਦੇ ਇਕ ਰਿਸ਼ਤੇਦਾਰ ਬਾਰੂ ਮੱਲ, ਜੋ ਕੋਕਾ ਕੋਲਾ ਬਣਾਉਣ ਵਾਲੀ ਫ਼ੈਕਟਰੀ ਦਾ ਮਾਲਕ ਸੀ, ਦੇ ਘਰ ਜਾਣ ਦਾ ਮੌਕਾ ਮਿਲਿਆ।

ਮੇਰੇ ਦੋਸਤ ਰਾਮ ਪ੍ਰਸ਼ਾਦ ਨੇ ਦੱਸਿਆ ਕਿ ਮੇਰੇ ਫੁੱਫੜ ਜੀ ਬਾਰੂ ਮੱਲ ਭਿੰਡਰਾਂਵਾਲੇ ਦੇ ਬਹੁਤ ਵਿਰੋਧੀ ਰਹੇ। ਜਦੋਂ ਅਸੀਂ ਉਸ ਦੇ ਦਰਵਾਜ਼ੇ ਕੋਲ ਪਹੁੰਚੇ, ਉਸ ਦੇ ਚਾਰ ਮੰਜ਼ਲਾ ਆਲੀਸ਼ਾਨ ਬੰਗਲੇ ਅੱਗੇ 3 ਸਕਿਉਰਿਟੀ ਗਾਰਡ ਖੜੇ ਸਨ। ਜਦੋਂ ਅਸੀਂ ਬੰਗਲੇ ਦੇ ਡਰਾਇੰਗ ਰੂਮ ਵਿਚ ਬੈਠੇ ਤਾਂ ਸਾਹਮਣੇ 8 ਫੁੱਟ ਦੀ ਭਿੰਡਰਾਂਵਾਲੇ ਦੀ ਤਸਵੀਰ ਦੇਖ ਕੇ ਮੇਰੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਜਦੋਂ ਬਾਰੂ ਮੱਲ ਦੇ ਨਾਲ ਅਸੀਂ ਤਸਵੀਰ ਬਾਰੇ ਗੱਲ ਕੀਤੀ ਤਾਂ ਉਹ ਉੱਚੀ-ਉੱਚੀ ਰੋਣ ਲੱਗ ਪਿਆ। ਮੇਰੇ ਸਾਹਮਣੇ 78 ਸਾਲ ਦੇ ਬਜ਼ੁਰਗ ਦੇ ਰੋਣੇ ਨੇ ਹੋਰ ਵੀ ਹੈਰਾਨੀ ਪਾ ਦਿੱਤੀ, ਉਸ ਨੇ ਜੋ ਕਹਾਣੀ ਸੁਣਾਈ, ਉਹ ਇਸ ਤਰ੍ਹਾਂ ਹੈ:

ਸ਼ਹਿਰ ਲੁਧਿਆਣੇ ਵਿਚ ਖੇਤੀ ਨਾਲ ਸੰਬੰਧਤ ਲੋਹੇ ਦਾ ਸਾਮਾਨ ਬਣਾਉਣ ਵਾਲੇ ਵਿਨੋਦ ਕੁਮਾਰ ਨਾਂ ਦੇ ਬੰਦੇ ਦਾ ਕਾਰੋਬਾਰ ਸੀ। ਉਸ ਦੀ ਹਵੇਲੀ ਨਾਲ ਪਿੰਡ-ਪਿੰਡ ਕੱਪੜੇ ਵੇਚਣ ਵਾਲਾ ਇਕ ਗ਼ਰੀਬ ਤੇਜਿੰਦਰ ਸਿੰਘ ਰਹਿੰਦਾ ਸੀ, ਜੋ ਨਿੱਕਾ ਹੁੰਦਾ ਭਿੰਡਰਾਂਵਾਲੇ ਦੇ ਨਾਲ ਟਕਸਾਲ ਵਿਚ ਰਹਿੰਦਾ ਸੀ। ਭਿੰਡਰਾਂਵਾਲਾ ਦੂਰ-ਦੁਰਾਡੇ ਜਾਣ ਵੇਲੇ 2-2 ਦਿਨ ਇਸ ਕੋਲ ਰਹਿ ਕੇ ਰੱਬ ਦਾ ਨਾਮ ਜਪਦਾ। ਵਿਨੋਦ ਕੁਮਾਰ ਦੀ ਘਰ ਵਾਲੀ ਜਦੋਂ ਰਾਤ ਨੂੰ ਇਹਨਾਂ ਦੋਨਾਂ ਦੀ ਉੱਚੀ-ਉੱਚੀ ਆਵਾਜ਼ ਵਿਚ ਰੱਬ ਦਾ ਨਾਮ ਜਪਦੇ ਸੁਣਦੀ ਤਾਂ ਬੜਾ ਖ਼ੁਸ਼ ਹੁੰਦੀ ਅਤੇ ਇਹਨਾਂ ਦੋਹਾਂ 'ਤੇ ਬੜੀ ਸ਼ਰਧਾ ਰੱਖੀਦ, ਜਦੋਂ ਕਿ ਵਿਨੋਦ ਕੁਮਾਰ ਦਾ ਕੰਮ ਵਿਚ ਜ਼ਿਆਦਾ ਰੁੱਝਿਆ ਹੋਣ ਕਰਕੇ ਧਾਰਮਿਕ ਪਾਸੇ ਕੋਈ ਬਹੁਤਾ ਖ਼ਿਆਲ ਨਹੀਂ ਸੀ।

ਵਿਨੋਦ ਕੁਮਾਰ ਦੀ ਘਰ ਵਾਲੀ ਨੈਨਾਂ ਦੇਵੀ ਉਮਰ ਵਿਚ ਕਾਫ਼ੀ ਵੱਡੀ ਹੋਣ ਕਰਕੇ ਇਹ ਦੋਵੇਂ ਉਸ ਨੂੰ ਮਾਤਾ ਜੀ ਕਹਿੰਦੇ ਸਨ। ਉਸ ਸਮੇਂ ਭਿੰਡਰਾਂਵਾਲਾ ਅਤਿ ਦੀ ਗ਼ਰੀਬੀ ਵਿਚ ਸੀ, ਸਾਰੇ ਭੈਣ-ਭਰਾ ਮੂੰਹ ਮੋੜ ਗਏ ਅਤੇ ਉਸ ਨੂੰ ਧਾਰਮਿਕ ਸਾਥਾਨਾਂ 'ਤੇ ਪੈਦਲ ਹੀ ਜਾਣਾ ਪੈਂਦਾ ਸੀ। ਇਕ ਦਿਨ ਭਿੰਡਰਾਂਵਾਲੇ ਨੇ ਆਪਣੇ ਦੋਸਤ ਤੋਂ ਇਕ ਅਜਿਹਾ ਸਾਈਕਲ ਲੈਣ ਬਾਰੇ ਪੁੱਛਿਆ ਜਿਸ ਦਾ ਮੁੱਲ ਉਸ ਸਮੇਂ 16 ਰੁਪਏ ਸੀ। ਪਰ ਤੇਜਿੰਦਰ ਸਿੰਘ ਨੇ ਆਪਣੀ ਮਾੜੀ ਮਾਲੀ ਹਾਲਤ ਹੋਣ ਕਰਕੇ 16 ਰੁਪਏ ਤੋਂ ਅਸਮਰੱਥਾ ਪ੍ਰਗਟਾਈ। ਤੇਜਿੰਦਰ ਸਿੰਘ ਦੀ ਮਾਂ ਕੋਲ ਬੈਠੀ ਨੈਨਾਂ ਦੇਵੀ ਨੇ ਇਹ ਗੱਲ ਸੁਣ ਲਈ। ਉਹ ਭਿੰਡਰਾਂਵਾਲੇ ਦਾ ਸਾਧ-ਬਾਣਾ ਅਤੇ ਰੱਬ ਦਾ ਨਾਮ ਜਪਦਾ ਰਹਿਣ ਕਰਕੇ ਬਹੁਤ ਸ਼ਰਧਾ ਰੱਖਦੀ ਸੀ। ਉਹ ਨੇ ਬਿਨਾਂ ਦੇਰੀ ਕੀਤੇ ਆਪਣੇ ਘਰੋਂ 16 ਰੁਪਏ ਲਿਆ ਕੇ ਭਿੰਡਰਾਂਵਾਲੇ ਦੇ ਅੱਗੇ ਰੱਖ ਦਿੱਤੇ ਤਾਂ ਭਿੰਡਰਾਂਵਾਲੇ ਨੇ ਬੜੀ ਹਲੀਮੀ ਨਾਲ ਨਾਂਹ ਕਰ ਦਿੱਤੀ।

ਪਰ ਨੈਨਾਂ ਦੇਵੀ ਅਤੇ ਤੇਜਿੰਦਰ ਸਿੰਘ ਦਾ ਮਾਂ ਨੇ ਜ਼ੋਰ ਦੇ ਕੇ ਉਸ ਦੀ ਜੇਬ ਵਿਚ ਪੈਸੇ ਪਾ ਦਿੱਤੇ। ਇਹ ਘਟਨਾ 1964 ਦੀ ਹੈ, ਸਮਾਂ ਬਦਲ ਗਿਆ। ਤੇਜਿੰਦਰ ਸਿੰਘ 1967 ਵਿਚ ਲੁਧਿਆਣਆ ਸ਼ਹਿਰ ਛੱਡ ਕੇ ਕਲਕੱਤੇ ਚਲਾ ਗਿਆ ਤੇ ਭਿੰਡਰਾਂਵਾਲੇ ਦਾ ਉਸ ਜਗ੍ਹਾ ਆਉਣਾ-ਜਾਣਾ ਖ਼ਤਮ ਹੋ ਗਿਆ। ਉਧਰ ਨੈਨਾਂ ਦੇਵੀ ਦੀ ਲੜਕੀ ਮਈਆ ਦਿੱਲਾ ਦੇ ਬਾਰੂ ਮੱਲ ਦੇ ਪੋਤੇ ਅਸ਼ਵਨੀ ਕੁਮਾਰ ਨਾਲ

ਵਿਆਹੀ ਗਈ। ਉਹਨਾਂ ਦੇ ਘਰ ਪੁੱਤਰ ਨੇ ਜਨਮ ਲਿਆ। ਉਸ ਦਾ ਨਾਮ ਸੰਦੀਪ ਰੱਖਿਆ ਗਿਆ। ਜਦੋਂ ਸੰਦੀਪ 11 ਸਾਲ ਦੀ ਉਮਰ ਵਿਚ ਸੀ ਤਾਂ ਉਸ ਨੂੰ ਦਿਮਾਗ਼ ਦਾ ਕੈਂਸਰ (ਬਰੇਨ ਟਿਊਮਰ) ਹੋ ਗਿਆ, ਜਿਸ ਦਾ ਪਹਿਲਾਂ ਬੰਬਈ ਅਤੇ ਫਿਰ ਇੰਗਲੈਂਡ ਤੋਂ ਇਲਾਜ ਕਰਵਾਇਆ ਗਿਆ। 2 ਸਾਲ ਇਲਾਜ ਚੱਲਿਆ, ਅਖ਼ੀਰ ਡਾਕਟਰਾਂ ਨੇ ਕਹਿ ਦਿੱਤਾ ਕਿ ਇਹ ਬੱਚਾ ਵੱਧ ਤੋਂ ਵੱਧ ਸਿਰਫ਼ 3 ਸਾਲ ਜਿਉਂਦਾ ਰਹੇਗਾ, ਸ਼ਾਇਦ ਇਸ ਬੱਚੇ ਦਾ ਅੰਤ ਬਹੁਤ ਦਰਦਨਾਕ ਹੋਵੇ। ਉਸ ਤੋਂ ਬਾਅਦ ਘਰ ਵਿਚ ਬਹੁਤ ਜਗਰਾਤੇ ਅਤੇ ਬਹੁਤ ਪੁੰਨਦਾਨ ਕਰਾਏ ਗਏ, ਰਿਸ਼ੀਕੇਸ਼ ਜਾ ਕੇ ਬੜੇ-ਬੜੇ ਰਿਸ਼ੀਆਂ ਤੋਂ ਅਸ਼ੀਰਵਾਦ ਲਈ। ਬੜੇ ਸੰਤਾਂ ਦੇ ਘਰ ਵਿਚ ਪੈਰ ਪੁਆਏ, ਬੜੀਆਂ ਸੇਵਾਵਾਂ ਕੀਤੀਆਂ। ਦੂਰ-ਦੂਰ, ਜਿਸ ਸੰਤ ਦੀ ਗੱਲ ਹੁੰਦੀ, ਜਾਂ ਪੈਰ ਫੜੇ। ਪਰ ਬੱਚੇ ਦੀਆਂ ਡਾਕਟਰੀ ਰਿਪੋਰਟਾਂ ਦਿਨੋਂ-ਦਿਨ ਮਾੜੀਆਂ ਹੀ ਆਉਂਦੀਆਂ ਰਹੀਆਂ।

ਅਖ਼ੀਰ ਕੈਂਸਰ 82% ਤਕ ਆਪਣਾ ਕਬਜ਼ਾ ਕਰ ਗਿਆ। ਜਦੋਂ ਕਦੇ ਬੀਮਾਰੀ ਨਾਲ ਕੁਰਲਾਉਂਦਾ ਤਾਂ ਮਾਂ-ਪਿਉ ਤਾਂ ਕੀ, ਘਰ ਦੀਆਂ ਕੰਧਾਂ ਵੀ ਰੋਣ ਲੱਗ ਜਾਂਦੀਆ। ਸਾਨੂੰ ਕਰਨਾਟਕ ਵਿਚ ਇਕ ਬਹੁਤ ਉੱਘੇ ਸੰਤ ਭੈਣੀ ਨਾਥ ਦੀ ਦੱਸ ਪਈ. ਦੱਸਿਆ ਗਿਆ ਕਿ ਜੇ ਭੈਣੀ ਨਾਥ ਖ਼ੁਸ ਹੋ ਗਿਆ ਤਾਂ ਸਭੇ ਬੀਮਾਰੀਆਂ ਚੁੱਕੀਆਂ ਜਾਣਗੀਆਂ। ਪਰ ਬਾਰੂ ਮੱਲ 60 ਤੋਂ ਉਪਰ ਸੰਤਾਂ ਨੂੰ ਸਿਰਫ਼ 2 ਸਾਲ ਵਿਚ ਮਿਲ ਚੁੱਕਿਆ ਸੀ। ਪਰ ਕੋਈ ਅਸਰ ਨਹੀਂ ਹੋਇਆ ਸੀ।

ਪਰ ਡੁੱਬਦੇ ਨੂੰ ਤਿਨਕੇ ਦਾ ਸਹਾਰਾ ਦੇ ਅਨੁਸਾਰ ਇਹ ਸਾਰਾ ਪਰਿਵਾਰ ਭੈਣੀ ਨਾਥ ਕੋਲ ਪਹੁੰਚ ਗਿਆ। ਉਥੇ ਹਜ਼ਾਰਾਂ ਦੀ ਭੀੜ ਹੋਣ ਕਰਕੇ ਤੀਸਰੇ ਦਿਨ ਉਸ ਨੂੰ ਮਿਲਣ ਦੀ ਵਾਰੀ ਆਈ। ਉਸ ਨੇ ਬੜੇ ਆਦਰ ਮਾਣ ਨਾਲ ਇਹਨਾਂ ਦੀ ਕਹਾਣੀ ਸੁਣੀ ਅਤੇ 101 ਗਊਆਂ ਨੂੰ ਪੱਠੇ ਅਤੇ 51 ਪੰਡਿਤਾਂ ਨੂੰ ਖੀਰ ਦਾ ਪ੍ਰਸ਼ਾਦ ਖੁਆਉਣ ਤੇ ਗੰਗਾ ਦਾ ਇਸ਼ਨਾਨ ਕਰਨ ਦੀ ਹਦਾਇਤ ਦੇ ਦਿੱਤੀ ਅਤੇ ਪੂਰਾ ਯਕੀਨ ਦਿਵਾਇਆ ਕਿ ਬੱਚਾ 100 ਸਾਲ ਤਕ ਜੀਵੇਗਾ। ਪਰਿਵਾਰ ਕੁਝ ਆਸਾਂ ਤੱਕ ਕੇ ਵਾਪਸ ਆ ਮੁੜਿਆ। ਸਭ ਕੁਝ ਉਸ ਤਰ੍ਹਾਂ ਕੀਤਾ ਗਿਆ ਪਰ ਜਦੋਂ ਡਾਕਟਰੀ ਰਿਪੋਰਟ ਆਈ ਤਾਂ ਅੱਗੇ ਨਾਲੋਂ ਵੀ ਮਾੜੀ ਸੀ।

ਕੈਂਸਰ ਹੋਰ ਅੰਗਾਂ ਵਿਚ ਵੀ ਵਧ ਗਿਆ ਸੀ। ਅਖ਼ੀਰ ਸਮਾਂ ਬੀਤਿਆ, ਡਾਕਟਰਾਂ ਦੇ ਕਹਿਣ ਅਨੁਸਾਰ ਪੂਰੇ ਤਿੰਨ ਸਾਲਾਂ ਵਿਚ ਕੈਂਸਰ 93% ’ਤੇ ਪਹੁੰਚ ਗਿਆ ਅਤੇ ਬੱਚਾ ਨੀਮ-ਬੇਹੋਸ਼ੀ ਵਿਚ ਚਲਿਆ ਗਿਆ। ਇਹ ਗੱਲ 1983 ਦੀ ਹੈ।

ਇਕ ਦਿਨ ਅਚਾਨਕ ਹੀ ਬੱਚੇ ਦੀ ਨਾਨੀ (ਨੈਨਾਂ ਦੇਵੀ) ਨੇ ਬੱਚੇ ਨੂੰ ਅਕਾਲ ਤਖ਼ਤ ’ਤੇ ਭਿੰਡਰਾਂਵਾਲੇ ਕੋਲ ਲਿਜਾਣ ਦੀ ਜ਼ਿੱਦ ਕੀਤੀ। ਉਹਨਾਂ ਦਿਨਾਂ ਵਿਚ ਭਿੰਡਰਾਂਵਾਲੇ ਦੀ ਪੂਰੀ ਤਰ੍ਹਾਂ ਚੜ੍ਹ ਮੱਚੀ ਹੋਈ ਸੀ। ਜਦੋਂ ਇਹ ਗੱਲ ਬੱਚੇ ਦੇ ਦਾਦੇ ਬਾਰੂ ਮੱਲ ਨੇ ਸੁਣੀ ਤਾਂ ਉਹ ਅੱਗ-ਬਬੂਲਾ ਹੋ ਗਿਆ ਅਤੇ ਭਿੰਡਰਾਂਵਾਲੇ ਨੂੰ ਬਦਮਾਸ਼ ਕਾਤਲ ਕਹਿ ਕੇ ਗਾਲ੍ਹਾਂ ਕੱਢਣ ਲੱਗ ਪਿਆ। ਪਰ ਨੈਨਾਂ ਦੇਵੀ ’ਤੇ ਕੋਈ ਅਸਰ ਨਾ ਹੋਇਆ। ਉਸ ਦੀ ਆਪਣੀ ਭਿੰਡਰਾਂਵਾਲੇ ਪ੍ਰਤੀ ਸ਼ਰਧਾ ਸੀ। ਅਖ਼ੀਰ 3-4 ਜਿਨਾਂ ਬਾਅਦ ਨੈਨਾਂ ਦੇਵੀ ਦੇ ਜ਼ੋਰ ਦੇਣ ’ਤੇ ਸਾਰ ਮੰਨ ਗਏ, ਪਰ ਬਾਰੂ ਮਲ ਨੇ ਇਹ ਸ਼ਰਤ ਰੱਖ ਲਈ ਕਿ ਉਹ ਨਹੀਂ ਜਾਵੇਗਾ।

ਬਾਰੂ ਮੱਲ ਦੇ ਤਿੰਨੇ ਮੁੰਡੇ, ਨੂੰਹ ਅਤੇ ਸੰਦੀਪ ਦੇ ਨਾਲ ਨਾਨਾ-ਨਾਨੀ ਅਤੇ ਮਾਮਾ-ਮਾਮੀ ਸਾਰੇ ਜਣੇ ਅਕਾਲ ਤਖ਼ਤ ’ਤੇ ਆ ਗਏ। ਬੱਚਾ ਨੀਮ ਬੇਹੋਸ਼ ਸੀ। ਭਾਵੇਂ ਨੈਨਾਂ ਦੇਵੀ ਨੂੰ ਭਿੰਡਰਾਂਵਾਲੇ ਨੂੰ ਦੇਖੇ 26 ਸਾਲ ਹੋ ਗਏ ਸਨ, ਪਰ ਉਹ ਅਖ਼ਬਾਰਾਂ ਵਿਚ ਫ਼ੋਟੋ ਦੇਖਦੀ ਰਹਿੰਦੀ ਸੀ।

ਜਦੋਂ ਨੈਨਾਂ ਦੇਵੀ ਨੇ ਜਾ ਕੇ ਆਪਣੀ ਪਹਿਚਾਣ ਕਰਵਾਈ ਅਤੇ ਸੰਤਾਂ ਦੇ ਦੋਸਤ ਤੇਜਿੰਦਰ ਸਿੰਘ ਬਾਰੇ ਵੀ ਦੱਸਿਆਂ ਤਾਂ ਭਿੰਡਰਾਂਵਾਲੇ ਨੇ ਨੈਨਾਂ ਦੇਵੀ ਨੂੰ ਪਛਾਨਣ ਵਿਚ ਇਕ ਮਿੰਟ ਵੀ ਨਾ ਲਾਇਆ, ਬੜੇ ਆਦਰ-ਸਤਿਕਾਰ ਨਾਲ ਬਿਠਾਇਆ ਗਿਆ ਅਤੇ ਬਦਾਮਾਂ ਵਾਲਾ ਦੁੱਧ ਪੇਸ਼ ਕੀਤਾ ਗਿਆ। ਇਸ ਦੌਰਾਨ ਪਹਿਲਾਂ ਆਈ ਹੋਰ ਸੰਗਤ ਵੀ ਬੈਠੀ ਸੀ, ਹਰ ਕੋਈ ਆਪਣੇ ਦੁਖੜੇ ਸੁਣਾ ਰਿਹਾ ਸੀ, ਜੋ ਘਰੇਲੂ ਝਗੜੇ ਸਨ। ਉਹਨਾਂ ਦਾ ਨਿਪਟਾਰਾ ਤਾਂ ਉਹ ਤੁਰੰਤ ਹੀ ਕਰ ਰਿਹਾ ਸੀ ਅਤੇ ਜੋ ਬੀਮਾਰੀ ਨਾਲ ਪੀੜਤ ਸਨ, ਉਹਨਾਂ ਨੂੰ ਰੱਬ ਦੇ ਭਾਣੇ ਵਿਚ ਰਹਿ ਕੇ ਨਾਮ ਜਪਣ ਨੂੰ ਕਹਿ ਰਿਹਾ ਸੀ।

ਇਸੇ ਦੌਰਾਨ ਭਿੰਡਰਾਂਵਾਲੇ ਨੇ ਬੈਠੀ ਸੰਗਤ ਦੇ ਦੁੱਖ-ਸੁਖ ਨਿਪਟਾ ਕੇ ਨੈਨਾਂ ਦੇਵੀ ਦੇ ਪਰਿਵਾਰ ਨੂੰ ਇਕ ਪਾਸੇ ਕਰ ਲਿਆ। ਕੁਝ ਚਿਰ ਤੇਜਿੰਦਰ ਸਿੰਘ ਬਾਰੇ ਗੱਲਾਂ ਕੀਤੀਆਂ ਅਤੇ ਬਾਅਦ ਵਿਚ ਆਉਣ ਦਾ ਕਾਰਨ ਪੁੱਛਿਆਂ ਤਾਂ ਨੈਨਾਂ ਦੇਵੀ ਉੱਚੀ-ਉੱਚੀ ਰੋਣ ਲੱਗ ਪਈ। ਇਸ ਦੇ ਨਾਲ ਹੀ ਬੱਚੇ ਦੇ ਮਾਤਾ-ਪਿਤਾ ਅਤੇ ਸਾਰਾ ਪਰਿਵਾਰ ਰੋਣ ਲੱਗ ਪਿਆ। ਸੰਤ ਕੁਝ ਗੰਭੀਰ ਹੋ ਗਏ ਅਤੇ ਸਭ ਨੂੰ ਦਿਲਾਸਾ ਦਿੱਤਾ। ਸੰਦੀਪ ਦੇ ਚਾਚੇ ਨੇ ਸਾਰੀ ਵਿਥਿਆ ਭਿੰਡਰਾਂਵਾਲੇ ਦੇ ਅੱਗੇ ਖੋਲ੍ਹ ਸੁਣਾਈ ਅਤੇ ਦੱਸਿਆ ਕਿ ਅਸੀਂ ਸਭ

ਸੰਤਾਂ-ਮਹਾਂਪੁਰਸ਼ਾਂ ਦੇ ਬਚਨ ਮੰਨੇ ਅਤ ਡਾਕਟਰੀ ਤੌਰ 'ਤੇ ਇੰਗਲੈਂਡ ਤਕ ਗਏ ਹਾਂ, ਪਰ ਬੱਚਾ ਅਖ਼ੀਰਲੀ ਸਟੇਜ ਵਿਚ ਹੈ। ਸਿਰਫ਼ ਇਕ ਜਾਂ ਦੋ ਮਹੀਨੇ... ਅਤੇ ਨੈਨਾਂ ਦੇਵੀ ਫਿਰ ਰੋਣ ਲੱਗ ਗਈ।

ਭਿੰਡਰਾਂਵਾਲਾ ਕੁਝ ਚਿਰ ਚੁੱਪ ਰਿਹਾ ਅਤੇ ਬੱਚੇ ਨੂੰ, ਜੋ ਨੀਮ ਬੇਹੋਸ਼ੀ ਵਿਚ ਸੀ, ਨੂੰ ਚੁੱਕ ਕੇ ਗੋਦੀ ਵਿਚ ਬਿਠਾ ਲਿਆ। ਉਸ ਨੇ ਬੱਚੇ ਦੇ ਮੱਥੇ 'ਤੇ ਕੁਝ ਚਿਰ ਹੱਥ ਰੱਖਿਆ, ਫਿਰ ਨਿਰਮਲ ਸਿੰਘ ਦੇ ਨਾਂ ਦੇ ਇਕ ਸਿੰਘ ਨੂੰ ਆਵਾਜ਼ ਮਾਰੀ ਤੇ ਕਿਹਾ ਇਸ ਨੂੰ ਸਰੋਵਰ ਵਿਚ ਲੈ ਜਾਵੋ ਤੇ ਬੁੱਕਾਂ ਨਾਲ ਓਨਾਂ ਚਿਰ ਇਸ ਦੇ ਸਿਰ ਵਿਚ ਪਾਣੀ ਪਾਓ, ਜਿੰਨਾ ਚਿਰ ਤੁਸੀਂ ਸੁਖਮਨੀ ਸਾਹਿਬ ਦਾ ਪਾਠ ਪੂਰਾ ਨਹੀਂ ਕਰ ਲੈਂਦੇ। ਜਦੋਂ ਪਾਠ ਦਾ ਭੋਗ ਪਵੇ, ਫੇਰ ਦਰਬਾਰ ਸਾਹਿਬ ਜਾ ਕੇ ਅਰਦਾਸ ਕਰੋ ਅਤੇ ਪਰਿਵਾਰ ਨੂੰ ਹਦਾਇਤ ਕੀਤੀ ਕਿ ਇਸ ਦੇ ਨਮਿੱਤ ਅੰਮ੍ਰਿਤਸਰ ਵਿਚ ਹੀ ਇਕ ਸਿੰਘ ਦੇ ਘਰ ਅਖੰਡ ਪਾਠ ਰੱਖਿਆ ਜਾਵੇਗਾ। ਜਿੰਨਾ ਚਿਰ ਭੋਗ ਨਹੀਂ ਪੈਂਦਾ, ਬੱਚੇ ਨੂੰ ਦੂਰ ਨਹੀਂ ਕਰਨਾ। ਮਲ-ਮੂਤਰ ਜਾਣ ਸਮੇਂ ਪਾਠੀ ਸਿੰਘ ਏਨਾ ਉ4ਚੀ ਪਾਠ ਕਰਨ ਕਿ ਬੱਚੇ ਦੇ ਕੰਨੀਂ ਸੁਣਿਆ ਜਾਵੇ ਅਤ ਭਿੰਡਰਾਂਵਾਲੇ ਨੇ ਆਪਣੇ ਸਿੰਘ ਨਿਰਮਲ ਸਿੰਘ ਨੂੰ ਕਿਹਾ ਕਿ ਪਾਠੀ ਉਹ ਲਾਵੋ ਜਿਨ੍ਹਾਂ ਨੇ ਗੁਰੂ ਸਾਹਿਬ 25-25 ਵਾਰ ਸੰਥਿਆ ਕੀਤੀ ਹੋਵੇ। ਸਾਰਾ ਕੁਝ ਇਸੇ ਤਰ੍ਹਾਂਕੀਤਾ ਗਿਆ। ਤੀਜੇ ਦਿਨ ਭੋਗ ਪੈ ਗਿਆ। ਭੋਗ ਪੈਣ ਤੋਂ ਬਾਅਦ ਸਾਰਾ ਟੱਬਰ ਫੇਰ ਭਿੰਡਰਾਂਵਾਲੇ ਕੋਲ ਆਇਆ ਅਤੇ ਭਿੰਡਰਾਂਵਾਲੇ ਨੇ ਨੈਨਾ ਦੇਵੀ ਨੂੰ ਕਿਹਾ ਕਿ ਅੱਜ ਤੋਂ ਬਾਅਦ ਇਸ ਬੱਚੇ ਦੇ ਸਿਰ ਦੇ ਵਾਲ ਨਹੀਂ ਕੱਟਣੇ। ਅਗਰ ਗੁਰੂ ਰਾਮਦਾਸ ਨੇ ਚਾਹਿਆ ਤਾਂ ਇਸ ਦੀ ਬੀਮਾਰੀ ਦੂਰ ਕਰ ਦੇਣਗੇ।

ਨੈਨਾਂ ਦੇਵੀ ਤੋਂ ਬਗ਼ੈਰ ਬਾਕੀ ਸਾਰਾ ਪਰਿਵਾਰ ਮਾੜਾ-ਮੋਟਾ ਮਨ ਵਿਚ ਵਿਸ਼ਵਾਸ ਕਰਕੇ ਵਾਪਸ ਮੁੜਿਆ ਪਰ ਬੱਚੇ ਦੀ ਨਾਨੀ ਨੈਨਾ ਦੇਵੀ ਪੂਰੀ ਖ਼ੁਸ਼ ਸੀ, ਜਦੋਂ ਟੱਪਰ ਦੀਆਂ ਦੋਨੇ ਕਾਰਾਂ ਪਾਣੀਪਤ ਲੰਘੀਆਂ ਤਾਂ ਬੱਚਾ ਇਕ ਦਮ ਉੱਠ ਖਲੋਤਾ ਤੇ ਜਿਹੜਾ ਬੱਚਾ ਪਿਛਲੇ 7 ਮਹੀਨਿਆਂ ਤੋਂ ਗੁਲੂਕੋਜ਼ 'ਤੇ ਜਿਉਂਦਾ ਰਹਿ ਰਿਹਾ ਸੀ, ਉਸ ਨੇ ਖਾਣ ਨੂੰ ਮੰਗਿਆ। ਸਾਰੇ ਪਰਿਵਾਰ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ।

ਬੱਸ ਫੇਰ ਕੀ, ਬੱਚੇ ਦੀਆਂ ਹਰਕਤਾਂ ਦਿਨੋਂ-ਦਿਨ ਬਦਲਦੀਆਂ ਗਈਆਂ ਅਤੇ 23 ਦਿਨੋਂ ਪਿੱਛੋਂ ਜਦੋਂ ਬੱਚੇ ਦੀ ਰਿਪੋਰਟ ਆਉਣੀ ਸੀ ਤਾਂ ਡਾਕਟਰਾਂ ਦੀ ਟੀਮ ਮੂੰਹ ਵਿਚ ਉਂਗਲਾਂ ਦੇ ਰਹੀ ਸੀ, ਜਦੋਂ ਸਾਰੀ ਕਹਾਣੀ ਦੱਸੀ ਗਈ, ਬੱਸ ਫੇਰ ਤਾਂ ਸਾਰੇ ਇਕ ਦੂਜੇ ਵੱਲ ਤੱਕ ਰਹੇ ਸਨ। ਬਾਰੂ ਮੱਲ ਕਹਿ ਰਿਹਾ ਸੀ ਮੈਂ ਹੁਣ ਪਛਤਾ ਰਿਹਾ ਹਾਂ ਕਿ ਉਸ ਸਮੇਂ ਇਹੋ ਜਿਹੇ ਮਹਾਂਪੁਰਸ਼ਾਂ ਦੇ ਮੈਂ ਕਿਉਂ ਨਾ ਦਰਸ਼ਨ ਕਰ ਸਕਿਆ। ਜਿਹੜਾ ਸਾਡਾ ਬੱਚਾ ਕਈ ਸੈਂਕੜੇ ਸੰਤਾਂ, ਦਾਨ-ਪੁੰਨ ਕਰਨ ਦੇ ਬਾਵਜੂਦ, ਭੈਣੀ ਨਾਥ ਦੀ ਸ਼ਰਨ ਗਏ ਤੋਂ ਬਾਅਦ ਅਤੇ ਇੰਗਲੈਂਡ ਤਕ ਡਾਕਟਰੀ ਇਲਾਜ ਹੋਣ ਤੋਂ ਬਾਅਦ ਮੌਤ ਦੇ ਮੂੰਹ ਦੇ ਵੱਲ ਵੱਧ ਰਿਹਾ ਸੀ, ਅੱਜ ਸਾਡਾ ਉਹ ਬੱਚਾ ਮੈਡੀਕਲ ਦੀ ਪੜ੍ਹਾਈ ਵਿਚ ਫਸਟ ਆ ਰਿਹਾ ਹੈ।

ਪਿੰਡ ਰੋਡੇ ਜ਼ਿਲ੍ਹਾ ਫ਼ਰੀਦਕੋਟ ਵਿਚ ਮੇਰੇ ਕੁਝ ਸੀ.ਆਈ.ਡੀ. ਵਾਲੇ ਬੰਦਿਆਂ ਨੇ ਸੰਤਾਂ ਦੇ ਵਿਰੋਧੀਆਂ ਤੋਂ ਉਹਨਾਂ ਦੀ ਹਿਸਟਰੀ ਬਾਰੇ ਪਤਾ ਕੀਤਾ ਤਾਂ ਪਤਾ ਲੱਗਾ ਕਿ ਭਿੰਡਰਾਂਵਾਲਾ 7 ਭਰਾ ਸਨ, ਵੱਡੇ 5 ਭਰਾ ਇਕ ਮਾਂ ਦੇ ਸਨ ਅਤੇ ਭਿੰਡਰਾਂਵਾਲਾ ਇਹ ਦੋ ਸਕੇ ਭਰਾ ਸਨ। ਇਹਨਾਂ ਦੇ ਵੱਡੇ ਭਰਾ ਦਾ ਨਾਮ ਵੀਰ ਸਿੰਘ ਹੈ, ਇਹਨਾਂ ਦੇ ਪਿਤਾ ਨੇ ਛੋਟੇ ਹੁੰਦਿਆਂ ਹੀ ਇਹਨਾਂ ਦੋਹਾਂ ਭਰਾਵਾਂ ਨੂੰ ਅਲੱਗ ਕਰ ਦਿੱਤਾ, ਜਿਸ ਕਾਰਨ ਇਹਨਾਂ ਨੂੰ ਆਪਣੀ ਜਵਾਨੀ ਤਕ ਅੱਤ ਦੀ ਗ਼ਰੀਬੀ ਝੱਲਣੀ ਪਈ ਅਤੇ ਇਸ ਸੰਤ ਕਰਤਾਰ ਸਿੰਘ, ਜੋ ਇਹਨਾਂ ਦੀ ਗੱਦੀ ਤੋਂ ਪਹਿਲਾਂ ਸੰਤ ਸਨ, ਉਨ੍ਹਾਂ 'ਤੇ ਭਿੰਡਰਾਂਵਾਲੇ ਨੇ ਆਪਣੇ ਰਹਿਣ-ਸਹਿਣ ਅਤੇ ਆਪਣੀ ਪਾਠ-ਪੂਜਾ ਦਾ 10-15 ਸਾਲਾਂ ਵਿਚ ਅਜਿਹਾ ਪ੍ਰਭਾਵ ਪਾਇਆ ਕਿ ਉਹ ਬਿਲਕੁਲ ਸੱਚ ਹੈ ਕਿ ਭਿੰਡਰਾਂਵਾਲਾ ਦਿੱਲੀ ਤਕ ਆਪਣਾ ਡੰਕਾ ਵਜਾਉਣ ਵਾਲਾ, ਜਿਸ ਕੋਲ ਹਰ ਰੋਜ਼ ਕਰੋੜਾਂ ਰੁਪਏ ਆਉਂਦੇ ਸਨ, ਉਸ ਨੇ ਆਪਣੇ ਘਰ 'ਤੇ ਇਕ ਰੁਪਿਆ ਵੀ ਨਹੀਂ ਲਗਾਇਆ ਅਤੇ ਭਾਰਤੀ ਲੀਡਰਾਂ ਵਾਂਗ ਜਾਇਦਾਦ ਵੀ ਬਿਲਕੁਲ ਨਹੀਂ ਬਣਾਈ।

ਇਥੇ ਇਹ ਵੀ ਦੱਸਣ ਯੋਗ ਹੈ ਕਿ ਇੰਦਰਾ ਗਾਂਧੀ ਨੇ ਆਪ ਦੇ ਅੱਗੇ 23 ਫ਼ਰਵਰੀ 1984 ਨੂੰ 2 ਅਰਬ ਦੀ ਪੇਸ਼ਕਸ਼ ਕੀਤੀ, ਪਰ ਭਿੰਡਰਾਂਵਾਲ ਇਹ ਪੈਸਾ ਲੈਣ ਤੋਂ ਜਵਾਬ ਦੇ ਗਿਆ। ਇਹ ਗੱਲ ਜਰਨਲ ਵੈਦਿਆ ਨੇ ਮੈਨੂੰ ਖ਼ੁਦ ਹਰਿਮੰਦਰ ਸਾਹਿਬ ਤੇ 'ਹਮਲਾ ਕਰਨ ਤੋਂ ਪਹਿਲਾਂ ਮੀਟਿੰਗ ਵਿਚ ਚਰਚਾ ਦੌਰਾਨ ਦੱਸੀ ਸੀ। ਭਿੰਡਰਾਂਵਾਲੇ ਨੇ ਜਦੋਂ ਨਿਰੰਕਾਰੀਆਂ ਨੂੰ ਸਿੱਧਾ ਚੈਲਿੰਗ ਕਰ ਕੇ ਮਾਰਨਾ ਸ਼ੁਰੂ ਕਰ ਦਿੱਤਾ ਤਾਂ ਪੁਲਿਸ ਵਾਲੇ ਨਿਰੰਕਾਰੀਆਂ ਦੀ ਸੁਰੱਖਿਆ ਲਈ ਅੱਗੇ ਆਏ, ਪਰ ਪੁਲਿਸ ਦੇ ਅਫ਼ਸਰ ਵੀ ਮਰਨ ਲੱਗੇ। ਬੱਸ ਫੇਰ ਭਿੰਡਰਾਂਵਾਲੇ ਦੇ ਪ੍ਰਛਾਵੇਂ ਨਾਲ ਹੀ ਫ਼ੈਸਲੇ ਹੋਣ ਲੱਗ ਪਏ। ਵੱਡੇ-ਵੱਡੇ ਅਫ਼ਸਰ ਡਰਨ ਲੱਗ ਪਏ.

ਭਿੰਡਰਾਂਵਾਲੇ ਦੇ ਮਗਰ ਲੋਕ ਵੱਡੀ ਗਿਣਤੀ ਵਿਚ ਹੋਣ ਕਰਕੇ ਸਰਕਾਰ ਫੜਨ ਤੋਂ ਝਿਜਕਣ ਲੱਗੀ। ਇਕ ਵਾਰ ਜਦੋਂ ਭਿੰਦਰਾਂਵਾਲੇ ਨੂੰ ਗ੍ਰਿਫ਼ਤਾਰ ਕੀਤਾ ਗਿਆ ਤਾਂ ਸਾਰਾ ਪੰਜਾਬ ਹੀ ਸੜਕਾਂ 'ਤੇ ਉੱਤਰ ਕੇ ਹਿੰਸਾ ਦਾ ਰੂਪ ਬਣਨ ਲੱਗਾ, ਜਿਸ ਕਾਰਨ

ਸਰਕਾਰ ਡਰ ਗਈ ਤੇ ਭਿੰਡਰਾਂਵਾਲੇ ਨੂੰ ਰਿਹਾਅ ਕਰ ਦਿਤਾ। ਭ੍ਰਿਸ਼ਟਾਚਾਰ, ਬੇਈਮਾਨੀ, ਰਿਸ਼ਵਤ, ਇਹ ਗੱਲ ਹਿੰਦੁਸਤਾਨ ਵਿਚ ਜਨਮ ਤੋਂ ਹੀ ਮਿਲਦੀਆਂ ਹਨ। ਅਗਰ ਕਿਸੇ ਨੂੰ ਕੋਈ ਸਰਕਾਰੀ ਕੰਮ ਹੋਵੇ ਤਾਂ ਪਹਿਲਾਂ ਇਹਨਾਂ ਗੱਲਾਂ ਨਾਲ ਲੜਨਾ ਪੈਂਦਾ ਹੈ, ਫੇਰ ਜਾ ਕੇ ਕੋਈ ਸਰਕਾਰੀ ਕੰਮ ਪੂਰਾ ਹੁੰਦਾ ਹੈ।

ਪੈਸੇ ਦੇਣ ਦੇ ਨਾਲ-ਨਾਲ ਵੱਡੀ ਸਿਫ਼ਾਰਸ਼ ਵੀ ਪਾਉਣੀ ਪੈਂਦੀ ਸੀ। ਭਿੰਡਰਾਂਵਾਲੇ ਦੇ ਤੇਜ਼ ਦਿਮਾਗ਼ ਨੇ ਸਰਕਾਰ ਦੀ ਇਸ ਕਮਜ਼ੋਰੀ ਨੂੰ ਦੇਖਦੇ ਹੋਏ ਅਕਾਲ ਤਖ਼ਤ ’ਤੇ ਬੈਠ ਕੇ ਆਪ ਫ਼ੈਸਲੇ ਕਰਨੇ ਸ਼ੁਰੂ ਕਰ ਦਿੱਤੇ। ਉਸ ਦੇ ਫ਼ੈਸਲੇ ’ਨਾ ਕੋਈ ਖ਼ਰਚ ਆਉਂਦਾ ਸੀ, ਨਾ ਸਿਫ਼ਾਰਸ ਦੀ ਲੋੜ ਸੀ ਅਤੇ ਨਾ ਹੀ ਸਕਾਰੀ ਕੰਮਾਂ ਵਾਂਗ ਉਡੀਕ ਕਰਨੀ ਪੈਂਦੀ ਸੀ। ਹੁਣ ਤਕ ਉਸ ਦੀ ਇੰਨੀ ਧਮਕ ਪੈ ਚੁੱਕੀ ਸੀ ਕਿ ਉਹ ਫੈਸਲੇ ਨੂੰ ਚਿੱਠੀ ’ਤੇ ਲਿਖ ਕੇ ਅਗਲੇ ਨੂੰ ਦੇ ਦਿੰਦਾ। ਉਹ ਫੈਸਲੇ ਦੀ ਚਿੱਠੀ ਮੌਕੇ ਦਾ ਅਫ਼ਸਰ ਜਦੋਂ ਪੜ੍ਹਦਾ ਤਾਂ ਅਗਲੇ ਦਾ ਕੰਮ ਜਵਾਈਆਂ ਵਾਂਗ ਕਰਦਾ ਸੀ। ਪੰਜਾਬ ਦੇ ਕਿਸੇ ਅਫ਼ਸਰ ਦੀ ਜੁਰਅਤ ਨਹੀਂ ਸੀ ਕਿ ਉਹ ਸਮਝ ਕੇ ਭਿੰਡਰਾਂਵਾਲੇ ਦੇ ਕੀਤੇ ਫ਼ੈਸਲੇ ਦਾ ਵਿਰੋਧ ਕਰਦਾ। ਜੇਕਰ ਕੋਈ ਭੁੱਲ-ਭੁਲੇਖੇ ਕਰ ਵੀ ਬੈਠਦਾ ਤਾਂ ਇਕ-ਦੋ ਦਿਨਾਂ ਬਾਅਦ ਆਪ ਭਿੰਡਰਾਂਵਾਲੇ ਦੇ ਪੇਸ਼ ਹੋ ਕੇ ਗ਼ਲਤੀ ਮੰਨਦਾ। ਭਿੰਡਰਾਂਵਾਲੇ ਦੇ ਕੀਤੇ ਫ਼ੈਸਲੇ ਦਾ ਵਿਰੋਧ ਕਰਨਾ ਮੌਤ ਨੂੰ ਮਾਸੀ ਆਖਣਾ ਜਾਂ ਜਮਦੂਤਾਂ ਨੂੰ ਚਿੱਠੀ ਭੇਜਣ ਦੇ ਬਰਾਬਰ ਸੀ।

ਮੈਂ ਇਸ ਗੱਲ ’ਤੇ ਬੜਾ ਹੈਰਾਨ ਹਾਂ ਕਿ ਪੰਜਾਬ ਦੇ ਡੀ.ਆਈ.ਜੀ. ਜਾਂ ਆਈ.ਪੀ.ਐਸ. ਅਫ਼ਸਰ ਵੀ ਭਿੰਡਰਾਂਵਾਲੇ ਦੇ ਅੱਗੇ ਪਾਣੀ ਭਰਦੇ ਸਨ। ਇਸੇ ਕਾਰਨ ਲੋਕਾਂ ਨੇ ਆਪਣੇ ਫ਼ੈਸਲੇ ਕਰਵਾਉਣ ਲਈ ਹਰਿਮੰਦਰ ਸਾਹਿਬ ਵੱਲ ਵਾਹੀਰਾਂ ਘੱਤ ਲਈਆਂ। ਕਿਉਂਕਿ ਸਰਕਾਰੀ ਕੰਮ ਜਿੱਥੇ 6-6 ਮਹੀਨਿਆਂ ਵਿਚ ਹੁੰਦੇ ਸੀ, ਉਹ ਕੁਝ ਘੰਟਿਆਂ ਵਿਚ ਭਿੰਡਰਾਂਵਾਲੇ ਦੇ ਫ਼ੈਸਲੇ ਨਾਲ ਹੋਣ ਲੱਗ ਪਏ। ਇਥੋਂ ਤਕ ਕਿ ਵੱਡੇ-ਵੱਡੇ ਅਫ਼ਸਰ ਆਪਣੇ ਬੰਦਿਆਂ ਰਾਹੀਂ ਭਿੰਡਰਾਂਵਾਲੇ ਕੋਲ ਸੁਨੇਹਾ ਭੇਜਦੇ ਕਿ ਕ੍ਰਿਪਾ ਕਰ ਕੇ ਸਾਡੀ ਬਦਲੀ ਇਥੋਂ ਦੀ ਕਰਵਾ ਦੇਵੋ।

ਨਵੀਂ ਵਿਆਹੀ ਕੁੜੀ ਦੇ ਮਾਪਿਆਂ ਵੱਲੋਂ ਜੇਕਰ ਦਾਜ ਨਾ ਦਿੱਤਾ ਜਾਂਦਾ, ਅਗਰ ਕੁੜੀ ਨੂੰ ਸਹੁਰੇ ਕੁਝ ਕਰ ਦਿੰਦੇ, ਬੱਸ ਫਿਰ ਉਸ ਪਰਿਵਾਰ ਦਾ ਰੱਬ ਹੀ ਰਾਖਾ ਹੁੰਦਾ। ਕੁੜੀ ਨੂੰ ਅੱਗ ਲਾ ਕੇ ਜਾਂ ਕਿਸੇ ਹੋਰ ਢੰਗ ਨਾਲ ਮਾਰਨ ਵਾਲੇ ਨਾਲ ਭਿੰਡਰਾਂਵਾਲਾ ਕੋਈ ਲਿਹਾਜ਼ ਨਾ ਕਰਦਾ। ਅਜਿਹੇ ਪਰਿਵਾਰ ਨੂੰ ਦੋਹੀਂ ਹੱਥੀਂ ਲੈਂਦਾ। ਉਹ ਗ਼ਰੀਬ ਆਦਮੀ ਦੀ ਗੱਲ ਥੋੜ੍ਹੇ ਜਿਹੇ ਚੰਗੇ ਗ਼ੌਰ ਨਾਲ ਸੁਣਦਾ, ਜਦੋਂ ਉਸ ਕੋਲ ਕੋਈ ਕਿਸੇ ਵੀ ਕਿਸਮ ਦਾ ਕੇਸ ਆਉਂਦਾ, ਪਹਿਲਾਂ ਉਹ ਚੰਗੀ ਤਰ੍ਹਾਂ ਸੁਣਦਾ। ਪੰਜਾਬ ਵਿਚ ਆਪਣੇ ਫੈਲਾਏ ਹੋਏ ਬੰਦਿਆਂ ਤੋਂ ਕੁਝ ਹੀ ਘੰਟਿਆ ਵਿਚ ਉਸ ਕੇਸ ਸੰਬੰਧੀ ਜਾਣਕਾਰੀ ਲੈਂਦਾ ਅਤੇ ਫ਼ੈਸਲਾ ਸੁਣਾ ਦਿੰਦਾ। ਜਦੋਂ ਕਿ ਇਹ ਸਾਰਾ ਕੁਝ ਸਰਕਾਰ ਅੱਖਾਂ ਮੀਚ ਕੇ ਦੇਖ ਰਹੀ ਸੀ। ਜੇਕਰ ਉਸ ਨੂੰ ਉਦੋਂ ਹੀ ਗ੍ਰਿਫ਼ਤਾਰ ਕਰ ਲੈਂਦੇ ਤਾਂ ਇਹ ਸਾਰਾ ਕੁਝ ਵਾਪਰਨਾ ਹੀ ਨਹੀਂ ਸੀ। ਇਹ ਬੜੇ ਅਚੰਭੇ ਵਾਲੀ ਗੱਲ ਹੈ, ਇਸ ਗੱਲ ਦਾ ਉਦੋਂ ਸਭ ਨੂੰ ਪਤਾ ਸੀ ਕਿ ਭਿੰਡਰਾਂਵਾਲਾ ਜੋ ਲੋਕਾਂ ਵਿਚ ਕਹਿ ਦਿੰਦਾ ਹੈ, ਉਸ ਤੋਂ ਪਿੱਛੇ ਨਹੀਂ ਹਟਦਾ। ਉਸ ਸਮੇਂ ਮੁੱਖ ਮੰਤਰੀ ਸ੍ਰੀ ਦਰਬਾਰਾ ਸਿੰਘ ਸਨ। ਉਹਨਾਂ ਨੇ ਅਖ਼ਬਾਰਾਂ ਵਿਚ ਬਿਆਨ ਦਿੱਤੇ ਕਿ ਭਿੰਡਰਾਂਵਲਾ ਅੰਦਰ ਬੈਠ ਕੇ ਲੋਕਾਂ ਦੇ ਪੁੱਤ ਮਰਵਾ ਰਿਹਾ ਹੈ। ਜੇਕਰ ਬਾਹਰ ਨਿਕਲੇ ਫੇਰ ਦੱਸੀਏ ਕਿ ਗੌਰਮਿੰਟ ਕੀ ਹੁੰਦੀ ਹੁੰਦੀ ਹੈ। ਦੂਜਾ ਬਿਆਨ ਦਰਬਾਰਾ ਸਿੰਘ ਨੇ ਇਹ ਦਿੱਤਾ ਕਿ ਜੇਕਰ ਪੁਲਿਸ ਨੇ ਦਰਬਾਰ ਸਾਹਿਬ ’ਤੇ ਹਮਲਾ ਕਰ ਦਿੱਤਾਂ ਤਾਂ ਇਹਨਾਂ ਸਿੰਘਾਂ ਨੂੰ ਹੱਥੋ-ਹੱਥੀ ਫੜ ਲਵੇਗੀ। ਭਿੰਡਰਾਂਵਾਲੇ ਦਾ ਸਾਥੀ ਵਿਹਲੜਾਂ ਦਾ ਟੋਲਾ ਹੈ।

ਇਹਨਾਂ ਦੋਨਾਂ ਬਿਆਨਾਂ ਦਾ ਜੁਆਬ ਜੋ ਭਿੰਡਰਾਂਵਾਲੇ ਨੇ ਦਿੱਤਾ, ਉਸ ਦੀਆਂ ਰਿਕਾਰਡ ਕੀਤੀਆਂ ਟੇਪਾਂ ਵਿਚੋਂ ਸੁਣਿਆ ਜਾ ਸਕਦਾ ਹੈ। ਜੇਕਰ ਗੌਰਮਿੰਟ ਉਸ ਦੇ ਦਿੱਤੇ ਜੁਆਪਾਂ ਨੂੰ ਚੈਲਿੰਜ ਕਰ ਦਿੰਦੀ ਤਾਂ ਸ਼ਾਇਦ ਫ਼ੌਜੀ ਹਮਲਾ ਰੁਕ ਜਾਂਦਾ। ਮੈਨੂੰ ਦਰਬਾਰਾ ਸਿੰਘ ਦੇ ਪੀ.ਏ. ਨੇ ਖ਼ੁਦ ਇਹ ਗੱਲ ਦੱਸੀ ਕਿ ਦਰਬਾਰਾ ਸਿੰਘ ਅੰਦਰੋ-ਅੰਦਰੀ ਭਿੰਡਰਾਂਵਾਲੇ ਕੋਲ ਰੱਬੀ ਤਾਕਤ ਹੋਣ ਦਾ ਖ਼ਦਸ਼ਾ ਮੰਨਦਾ ਹੈ। ਭਿੰਡਰਾਂਵਾਲੇ ਨੇ ਪਹਿਲੇ ਬਿਆਨ ਦਾ ਉੱਤਰ ਦਿੱਤਾ ਕਿ ਦਰਬਾਰਾ ਸਿੰਘ ਜੀ, ਤੁਸੀਂ ਇਹ ਕਹਿੰਦੇ ਹੋ ਕਿ ਮੈਂ ਬਾਹਰ ਨਹੀਂ ਨਿਕਲਦਾ, ਸ੍ਰੀ ਹਰਮਿੰਦਰ ਸਾਹਿਬ ਤੋਂ ਲਾਲ ਕਿਲ੍ਹਾ 10 ਘੰਟੇ ਦੀ ਵਾਟ ਹੈ। ਤੁਸੀਂ ਆਪਣੀ ਸਾਰੀ ਪੁਲਿਸ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਲਾ ਲਵੋ, ਹੋਰ ਵੀ ਜਿਥੇ ਮਨ ਕਰੇ ਆਪਣੀ ਪੁਲਿਸ ਲਾ ਲਵੋ। ਏਨੀ ਸਕਿਉਰਿਟੀ ਹੋਣ ਦੇ ਬਾਵਜੂਦ ਜੇਕਰ ਮੈਂ 10 ਘੰਟੇ ਵਿਚ ਲਾਲ ਕਿਲ੍ਹੇ ’ਤੇ ਪਹੁੰਚ ਗਿਆ ਤਾਂ ਆਪਣੀ ਇੰਦਰਾ ਗਾਂਧੀ ਤੋਂ ਕਾਗ਼ਜ਼ ’ਤੇ ਲਿਖਵਾ ਲਵੋ ਕਿ ਉਹ ਆਨੰਦਪੁਰ ਦੇ ਮਤੇ ਦੀਆਂ ਸਾਰੀਆਂ ਮੰਗਾਂ ਮੰਨ ਲਵੇਗੀ। ਜੇਕਰ ਮੈਂ ਨਾ ਪੁਹੰਚਿਆਂ ਤਾਂ ਮੈਂ ਅਨੰਦਪੁਰ ਦੇ ਮਤੇ ਨੂੰ ਛੱਡ ਦੇਵਾਂਗਾ ਅਤੇ ਪੰਜਾਬ ਨੂੰ ਵੀ ਛੱਡ ਦੇਵਾਂਗਾ।

ਦੂਸਰੇ ਬਿਆਨ ਦਾ ਉੱਤਰ ਦਿੱਤਾ ਕਿ ਮੈਂ ਇਕ ਸਿੰਘ ਨੂੰ ਖੁੱਲ੍ਹੇ ਮੈਦਾਨ ਵਿਚ ਛੱਡਾਂਗਾ, ਤੇਰੇ 5 ਬੰਦੇ ਹੋਣਗੇ, ਭਾਵੇਂ ਉਹ ਕਮਾਂਡੋ ਹੋਣ, ਚਾਹੇ ਪਹਿਲਵਾਨ, ਜੇਕਰ ਮੇਰੇ ਸਿੰਘ ਨੂੰ ਫੜ ਲੈਣ ਤਾਂ ਵੀ ਮੈਂ ਪੰਜਾਬ ਛੱਡ ਦੇਵਾਂਗਾ। ਜੇਕਰ ਇਹਨਾਂ ਗੱਲਾਂ ਨੂੰ ਧਿਆਨ ਨਾਲ ਦੇਖਿਆ

ਜਾਂਦਾ ਤਾਂ ਭਿੰਡਰਾਂਵਾਲਾ ਆਪਣੇ ਆਪ ਹੀ ਫਸ ਜਾਣਾ ਸੀ। ਮੈਨੂੰ ਦਰਬਾਰਾ ਸਿੰਘ ਦੇ ਪੀ.ਏ. ਨੇ ਦੱਸਿਆ ਕਿ ਦਰਬਾਰਾ ਸਿੰਘ ਜੀ ਅੰਦਰੋ-ਅੰਦਰੀ ਡਰੀ ਬੈਠੇ ਸਨ ਤੇ ਨਾ ਹੀ ਭਿੰਡਰਾਂਵਾਲੇ ਦੇ ਇਹਨਾਂ ਉੱਤਰਾਂ ਨੂੰ ਕੇਂਦਰ ਸਰਕਾਰ ਨੇ ਦੇਖਿਆ ਜਦੋਂ ਕਿ ਕੇਂਦਰ ਸਰਕਾਰ ਰਾਜ਼ੀਨਾਮੇ ਲਈ ਦਿਨ-ਰਾਤ ਭੱਜੀ ਫਿਰਦੀ ਸੀ।

ਭਿੰਡਰਾਂਵਾਲੇ ਦਾ ਰੋਹਬ ਖੱਬੀਖ਼ਾਨ ਕਹਾਉਣ ਵਾਲੇ ਬਦਮਾਸ਼ਾਂ 'ਤੇ ਵੀ ਬਿਜਲੀ ਵਾਂਗ ਡਿੱਗਦਾ ਸੀ। ਬੀਰੇ ਨਾਮ ਦਾ ਇਕ ਬਦਮਾਸ਼ ਜਿਸ ਨੇ ਪੁਲਿਸ ਦੇ ਕਈ ਵੱਡੇ ਅਫ਼ਸਰਾਂ ਨਾਲ ਦੋਸਤੀ ਪਾਈ ਹੋਈ ਸੀ, ਉਹ ਕਬਜ਼ੇ ਛੁਡਾਉਣ ਅਤੇ ਕਬਜ਼ਾ ਕਰਨ ਲਈ ਪੈਸੇ ਲੈ ਕੇ ਇਹ ਕੰਮ ਕਰਦਾ ਸੀ। ਉਹ ਬੰਦੇ ਨੂੰ ਮਾਰਨਾ ਇਕ ਕੀੜੇ ਨੂੰ ਪੈਰ ਥੱਲੇ ਮਾਰਨ ਦੇ ਬਰਾਬਰ ਸਮਝਦਾ ਸੀ ਅਤੇ ਹਰ ਵੇਲੇ 30-35 ਬੰਦੇ ਰਫ਼ਲਾਂ ਵਾਲੇ ਨਾਲ ਰੱਖਦਾ ਸੀ। ਉਸ ਦੀ ਧਮਕ ਏਨੀ ਸੀ ਕਿ ਜਿਥੇ ਆਪਣਾ ਸੁਨੇਹਾ ਪਹੁੰਚਾ ਦੇਂਦਾ, ਕਬਜ਼ਾ ਕਰੀ ਬੈਠਾ ਬੰਦਾ ਉਸੇ ਵੇਲੇ ਦੌੜ ਜਾਂਦਾ। ਇਸੇ ਤਰ੍ਹਾਂ ਬੀਰੇ ਨੇ ਆਪਣੀ ਕਾਫ਼ੀ ਜਾਇਦਾਦ ਬਣਾ ਲਈ ਸੀ। ਇਧਰ ਭਿੰਡਰਾਂਵਾਲੇ ਦਾ ਸਾਥੀ ਕੁਲਵੰਤ ਸਿੰਘ ਨਾਗੋਕੇ ਨੂੰ ਪੁਲਿਸ ਨੇ ਮਾਰ ਦਿੱਤਾ ਅਤੇ ਉਸ ਦੀ ਜਾਇਦਾਦ ਨੂੰ ਜ਼ਬਤ ਕਰ ਲਿਆ ਤੇ ਬੋਲੀ ਦੇਣ ਲਈ ਅਖ਼ਬਾਰਾਂ ਵਿਚ ਕਢਵਾ ਦਿੱਤਾ। ਜਦੋਂ ਕੋਈ ਵੀ ਬੋਲੀ ਦੇਣ ਨਾ ਆਇਆ ਤਾਂ ਸਰਕਾਰ ਨੇ ਬੀਰੇ ਨੂੰ ਸਸਤੀ ਜਾਇਦਾਦ ਮਿਲਣ ਦਾ ਲਾਲਚ ਦੇ ਕੇ ਲੈ ਆਂਦਾ।

ਜਦੋਂ ਬੋਲੀ ਹੋਣੀ ਸੀ ਤਾਂ ਭਿੰਡਰਾਂਵਾਲਾ ਮੋਗੇ ਸ਼ਹਿਰ ਵਿਚ ਗੁਰੂ ਨਾਨਕ ਕਾਲਜ ਠਹਿਰਿਆ ਹੋਇਆ ਸੀ। ਭਿੰਡਰਾਂਵਾਲੇ ਨੂੰ ਜਦੋਂ ਪਤਾ ਲੱਗਾ ਕਿ ਬੀਰਾ ਨਾਮ ਦਾ ਬਦਮਾਸ਼ ਬੋਲੀ ਦੇਣ ਵਾਸਤੇ ਆਇਆ ਹੈ ਤਾਂ ਭਿੰਡਰਾਂਵਾਲੇ ਨੇ ਜੋ ਬਿਆਨ ਦਿੱਤਾ, ਉਸ ਦੀਆਂ ਰਿਕਾਰਡ ਕੀਤੀਆਂ ਟਾਪਾਂ ਵਿਚੋਂ ਸੁਣਿਆ ਜਾ ਸਕਦਾ । ਉਸ ਨੇ ਕਿਹਾ ਕਿ ਭਰਾਵੋ, ਪਹਿਲਾਂ ਤਾਂ ਮੈਂ ਹੱਥ ਜੋੜ ਕੇ ਸਿੱਖੀ ਨਾਤੇ ਬੇਨਤੀ ਕਰਦਾ ਹਾਂ ਕਿ ਇਕ ਸ਼ਹੀਦ ਦੀ ਜਾਇਦਾਦ ਲੈਣ ਵਾਸਤੇ ਕੋਈ ਵੀ ਸਿੱਖ ਅੱਗੇ ਨਾ ਆਵੇ ਅਤੇ ਦੂਜੀ ਮੈਂ ਵਾਰਨਿੰਗ ਦੇਣੀ ਚਾਹੁੰਦਾ ਹਾਂ ਕਿ ਜੇਕਰ ਕਿਸੇ ਨੇ ਬੋਲੀ ਦਿੱਤੀ ਤਾਂ ਇਹ ਅੱਗ ਦਾ ਮੱਚਦਾ ਉਹ ਭੱਠ ਹੈ ਜੇਕਰ ਹੱਥ ਪਾ ਲਿਆ ਤਾਂ ਫਿਰ ਬਾਹਰ ਨਹੀਂ ਨਿਕਲੇਗਾ, ਫੇਰ ਅੰਦਰ ਹੀ ਜਾਣਾ ਪਵੇਗਾ ਅਤੇ ਉਹ ਬੋਲੀ ਦੇਵੇ ਜੋ ਮਾਂ ਦੀ ਕੁੱਖ ਤੋਂ ਦੋ ਸਿਰ ਲੈ ਕੇ ਜੰਮਿਆ ਹੈ ਕਿਉਂਕਿ ਇਕ ਸਿਰ ਤਾਂ ਮੈਂ ਉਸ ਦਾ ਵੱਢ ਦੇਵਾਂਗਾ।

ਜਦੋਂ ਇਹ ਗੱਲ ਬੀਰੇ ਕੋਲ ਪਹੁੰਚੀ ਤਾਂ ਉਹ ਭੱਜ ਗਿਆ। 1984 ਵਿਚ ਉਸ ਸਮੇਂ ਦੇ ਸੀਨੀਅਰ ਪੁਲਿਸ ਅਫ਼ਸਰ ਭੱਟੀ ਨੇ ਇਹ ਦੱਸਿਆ ਕਿ ਜਾਣ ਲੱਗਾ ਬਾਰਾ ਕਹਿੰਦਾ ਕਿ ਭਿੰਡਰਾਂਵਾਲਾ ਪਹਿਲਾਂ ਬੰਦੇ ਦੇ ਪੁੱਤ ਅਤੇ ਜਵਾਈ ਨੂੰ ਮਾਰਦਾ ਹੈ ਅਤੇ ਫਿਰ ਬੰਦੇ ਨੂੰ ਗੋਲੀ ਮਾਰਦਾ ਹੈ। ਮੈਂ ਇਸ ਜਾਇਦਾਦ ਲਈ ਆਪਣਾ ਖ਼ਾਨਦਾਨ ਨਹੀਂ ਮਰਵਾਉਣਆ ਅਤੇ ਜੇਕਰ ਭਿੰਡਰਾਂਵਾਲੇ ਨਾਲ ਪੰਗਾ ਪੈ ਗਿਆ ਤਾਂ ਆਹ ਮੇਰੇ ਨਾਲਦੇ ਰਫ਼ਲਾਂ ਵਾਲੇ ਰਫ਼ਲਾ ਸੁੱਟ ਕੇ ਘਰੋ-ਘਰੀ ਭੱਜ ਜਾਣਗੇ। ਇਸ ਗੱਲ ਤੋਂ ਪਤਾਂ ਲੱਗਦਾ ਹੈ ਕਿ ਭਿੰਡਰਾਂਵਾਲੇ ਦਾ ਦਬਦਬਾ ਕਾਨੂੰਨ ਤੋਂ ਵੀ ਵਧ ਗਿਆ ਸੀ।

ਜ਼ਿਲ੍ਹਾ ਰੋਪੜ ਤੋਂ ਮੇਰੀ ਪਲਟਨ ਵਿਚ ਹਰਦੇਵ ਸਿੰਘ ਨਾਮ ਦਾ ਆਦਮੀ ਸੀ, ਜਿਸ ਦੇ ਘਰ ਤਿੰਨ ਕੁੜੀਆਂ ਨੇ ਜਨਮ ਲਿਆ ਸੀ। ਹਰਦੇਵ ਸਿੰਘ ਦਾ ਪਿਤਾ ਮੰਡਾ ਨਾ ਹੋਣ ਕਰਕੇ ਚਿੰਤਾ ਵਿਚ ਰਹਿੰਦਾ ਸੀ। ਹਰਦੇਵ ਸਿੰਘ ਦੇ ਦੱਸਣ ਦੇ ਮੁਤਾਬਕ 1979 ਵਿਚ ਭਿੰਡਰਾਂਵਾਲਾ ਉਹਨਾਂ ਦੇ ਪਿੰਡ ਵਿਚ ਆਇਆ ਅਤੇ ਹਰਦੇਵ ਸਿੰਘ ਦੇ ਪਿਤਾ ਨੇ ਹਰਦੇਵ ਸਿੰਘ ਨੂੰ ਨਾਲ ਲੈ ਕੇ ਭਿੰਡਰਾਂਵਾਲੇ ਦੇ ਪੇਸ ਹੋ ਕੇ ਮੁੰਡਾ ਹੋਣ ਲਈ ਭਿੰਡਰਾਂਵਾਲੇ ਨੂੰ ਅਰਦਾਸ ਕਰਨ ਲਈ ਕਿਹਾ। ਭਿੰਡਰਾਂਵਾਲਾ ਅੱਗੋਂ ਗਰਮ ਹੋ ਕੇ ਕਹਿੰਦਾ, ਮੁੰਡਾ ਹੋਣ ਲਈ ਅਰਦਾਸ ਕਰਨ ਲਈ ਹੋਰ ਬਥੇਰੇ ਮੇਰੇ ਵਰਗੇ ਤੁਰੇ ਫਿਰਦੇ ਹਨ, ਮੈਂ ਕੋਈ ਅਰਦਾਸ ਨਹੀਂ ਕਰ ਸਕਦਾ ਤਾਂ ਹਰਦੇਵ ਸਿੰਘ ਦਾ ਪਿਤਾ ਬੜੀ ਨਿਮਰਤਾ ਨਾਲ ਬੇਨਤੀਆਂ ਕਰਨ ਲੱਗਾ ਤਾਂ ਭਿੰਡਰਾਂਵਾਲੇ ਨੇ ਕਿਹਾ ਮੈਂ ਤੁਹਾਨੂੰ ਤਰੀਕਾ ਦੱਸ ਦੇਂਦਾ ਹਾਂ, ਅੱਗੇ ਰੱਬ ਦੀ ਮਰਜ਼ੀ। ਉਸ ਨੇ ਕਿਹਾ, ਪਹਿਲਾਂ ਦੋਨੋ ਜਣੇ ਹਰਦੇਵ ਸਿੰਘ ਅਤੇ ਉਸ ਦੀ ਘਰਵਾਲੀ ਅੰਮ੍ਰਿਤ ਛਕਣ ਅਤੇ ਫਿਰ ਮਹਿਤੇ ਕੇ 10 ਪਾਠੀ ਲੈ ਜਾਣ, ਪਾਠੀ ਇਹੋ ਜਿਹੇ ਲੈ ਕੇ ਜਾਣ ਜਿਨ੍ਹਾਂ ਨੇ ਛੋਟੇ ਹੁੰਦੇ ਅੰਮ੍ਰਿਤ ਛਕਿਆ ਹੋਵੇ ਅਤੇ ਆਪਣੀ ਨਿਕਲ ਚੁੱਕੀ ਜ਼ਿੰਦਗੀ ਵਿਚ ਕੋਈ ਕੁਰਹਿਤ ਨਾ ਕੀਤੀ ਹੋਵੇ ਅਤੇ ਘੱਟੋ-ਘੱਟ 25 ਵਾਰ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ ਕੀਤੀ ਹੋਵੇ ਅਤੇ ਪਾਠੀ ਸਿੰਘਾਂ ਦੀ ਸੇਵਾ ਵੀ ਰੱਜ ਕੇ ਕਰਨੀ। ਦੋਹਾਂ ਪਤੀ-ਪਤਨੀ ਨੇ ਪਾਠ ਸ਼ੁਰੂ ਹੋਣ ਤੋਂ ਭੋਗ ਪੈਣ ਤਕ ਕਿਸੇ ਨਾਲ ਗੱਲ ਨਹੀਂ ਕਰਨੀ, ਨਹਾਕਉਣ ਵੇਲੇ ਪਾਠੀ ਸਿੰਘ ਏਨਾ ਉੱਚਾ ਪਾਠ ਕਰਨ ਕਿ ਆਦਮੀ ਨੂੰ ਨਹਾਉਣ ਸਮੇਂ ਵੀ ਸੁਣਦਾ ਰਹੇ, ਇਸ ਨਿਯਮ ਦੇ ਅਧੀਨ ਸਾਰਾ ਪਾਠ ਸੁਣੇ।

ਨੀਂਦ ਘੱਟ ਤੋਂ ਘੱਟ ਉਸ ਕਮਰੇ ਵਿਚ ਲਏ ਜਿਥੇ ਮਹਾਰਾਜ ਜੀ ਦਾ ਪ੍ਰਕਾਸ਼ ਹੈ। ਇਹ ਕਹਾਣੀ ਮੈਨੂੰ ਖ਼ੁਦ ਹਰਦੇਵ ਸਿੰਘ ਨੇ ਸੁਣਾਈ ਤੇ ਕਿਹਾ ਕਿ ਭੋਗ ਵਾਲੇ ਦਿਨ ਪਾਠੀ ਸਿੰਘਾਂ ਵਿਚੋਂ ਪੰਜ ਸਿੰਘ ਤਿਆਰ-ਬਰ-ਤਿਆਰ ਹੋਣ ਭਾਵ ਚੋਲੇ ਵਗੈਰਾ ਪਾ ਲੈਣ ਅਤੇ ਜਥੇਦਾਰ ਭੋਗ ਦੀ ਅਰਦਾਸ ਅਤੇ ਮੁੰਡਾ ਹੋਣ ਦੀ ਅਰਦਾਸ ਕਰੇ। ਮੈਨੂੰ ਬੜੀ ਹੈਰਾਨੀ ਹੋਈ ਜਦੋਂ ਹਰਦੇਵ ਸਿੰਘ ਨੇ ਦੱਸਿਆ ਕਿ ਸਾਲ ਪਿੱਛੋਂ

ਉਸ ਦੇ ਘਰ ਮੁੰਡੇ ਨੇ ਜਨਮ ਲਿਆ ਅਤੇ ਭਿੰਡਰਾਂਵਾਲੇ ਨੇ ਨਾਲ ਹੀ ਕਿਹਾ ਸਿ ਕਿ ਜੇਕਰ ਮਹਾਰਾਜ ਦੀ ਕ੍ਰਿਪਾ ਹੋਈ ਤਾਂ ਲੜਕੇ ਨੂੰ ਐਸੀ ਸਿੱਖਿਆ ਦੇਣੀ ਕਿ ਉਹ ਸਾਰੀ ਉਮਰ ਸਿਰ ਦੇ ਵਾਲ ਨਾ ਕੱਟੇ।

ਇਨ੍ਹਾਂ ਗੱਲਾਂ ਕਰਕੇ ਭਿੰਡਰਾਂਵਾਲੇ ਦੇ ਨਾਲ ਤੁਰਨ ਵਾਲੇ ਉਸ ਦੀ ਖ਼ਾਤਰ ਮਰਨ ਲਈ ਹਮੇਸ਼ਾਂ ਤਿਆਰ ਰਹਿੰਦੇ ਸਨ। ਉਹ ਭਿੰਡਰਾਂਵਾਲੇ ਨੂੰ ਇਕ ਰੱਬੀ ਸ਼ਕਤੀ ਹੋਣ ਦਾ ਭਰਮ ਪਾਲੀ ਬੈਠੇ ਸਨ, ਜਿਸ ਕਰਕੇ ਸਰਕਾਰ ਨੂੰ ਭਿੰਡਰਾਂਵਾਲਾ ਅਤੇ ਉਸ ਦੇ ਸਾਥੀਆਂ 'ਤੇ ਕਾਬੂ ਪਾਉਣਾ ਮੁਸ਼ਕਿਲ ਹੋ ਗਿਆ ਸੀ।

ਸੰਨ 1983 ਵਿਚ ਜ਼ਿਲ੍ਹਾ ਫ਼ਰੀਦਕੋਟ ਦੇ ਸ਼ਹਿਰ ਕੋਟਕਪੂਰੇ ਦਾ ਗੁਰਮੀਤ ਸਿੰਘ ਨਾਮ ਦਾ ਆਦਮੀ ਇਕ ਲਾਗੇ ਪਿੰਡ ਦੇ ਮਜ਼੍ਹਬੀਆਂ ਦੀ ਕੁੜੀ, ਜੋ ਉਮਰ ਵਿਚ ਸਿਰਫ਼ 14 ਸਾਲ ਦੀ ਸੀ, ਚੁੱਕ ਕੇ ਕਿਤੇ ਦੂਰ ਆਪਣੇ ਸਾਥੀਆਂ ਸਮੇਤ ਲੈ ਗਿਆ। ਗੁਰਮੀਤ ਸਿੰਘ ਦਾ ਪਿਤਾ ਐਸ.ਡੀ.ਐਮ. ਅਤੇ ਮਾਮਾ ਐਸ.ਐਸ.ਪੀ. ਲੱਗਿਆ ਹੋਇਆ ਸੀ ਅਤੇ ਗੁਰਮੀਤ ਸਿੰਘ ਦੇ ਪਿਤਾ ਨੇ ਆਪਣਾ ਬਹੁਤ ਵੱਡਾ ਕਾਰੋਬਾਰ ਵਧਾਇਆ ਹੋਇਆ ਸੀ। ਘਰ ਵਿਚ ਖੁੱਲ੍ਹਾ ਪੈਸਾ ਅਤੇ ਸਰਕਾਰ ਵਿਚ ਤਾਕਤ ਹੋਣ ਕਰਕੇ ਗੁਰਮੀਤ ਸਿੰਘ ਇਲਾਕੇ ਵਿਚ ਕਾਫ਼ੀ ਗ਼ਲਤ ਕੰਮਾਂ ਕਰਕੇ ਚਰਚਾ ਦਾ ਵਿਸ਼ਾ ਬਣਿਆ ਹੋਇਆ ਸੀ। ਉਧਰ ਕੁੜੀ ਦਾ ਪਿਉ ਜਦੋਂ ਥਾਣੇ ਵਿਚ ਪਹੁੰਚਿਆ ਤਾਂ ਕਸ਼ਮੀਰ ਸਿੰਘ ਨਾਮ ਦੇ ਥਾਣੇਦਾਰ ਨੇ ਉਸ ਦੀ ਕਾਫ਼ੀ ਬੇਇਜ਼ਤੀ ਕਰ ਕੇ ਥਾਣੇ ਵਿਚੋਂ ਕੱਢ ਦਿੱਤਾ ਅਤੇ ਕਿਹਾ ਤੂੰ ਆਪਣੀ ਲੜਕੀ ਨਾਲ ਬਰਾਰਾਂ ਦੀ ਬਰਾਦਰੀ ਵਾਲਿਆਂ ਨੂੰ ਬਦਨਾਮ ਕਰ ਕੇ ਪੈਸੇ ਬਟੋਰਨਾ ਚਾਹੁੰਦਾ ਹੈਂ।

ਲੜਕੀ ਦਾ ਪਿਤਾ ਇਕ ਨਸ਼ਈ ਹੋਣ ਕਰ ਕਰਕੇ ਭਿੰਡਰਾਂਵਾਲੇ ਦੇ ਅੱਗੇ ਪੇਸ਼ ਹੋਣ ਤੋਂ ਡਰਦਾ ਸੀ। ਉਹ ਕੁਝ ਸਿਆਸੀ ਆਦਮੀਆਂ ਕੋਲ ਗਿਆ, ਜਿਨ੍ਹਾਂ ਵਿਚ ਗੁਰਚਰਨ ਸਿੰਘ ਨਿਹਾਲੇਵਾਲੀਆ ਇਕ ਲੀਡਰ ਸੀ। ਉਸ ਨੇ ਬਿਨਾਂ ਕਿਸੇ ਸ਼ਰਤ 'ਤੇ ਉਸ ਅੱਗੇ ਬੇਨਤੀ ਕੀਤੀ ਕਿ ਉਹ ਕਿਸੇ ਕਿਸਮ ਦਾ ਅਦਾਲਤ ਵਿਚ ਕੇਸ ਨਹੀਂ ਕਰੇਗਾ, ਸਿਰਫ਼ ਉਸ ਦੀ ਬੇਟੀ ਵਾਪਸ ਕਰ ਦਿੱਤੀ ਜਾਏ ਤਾਂ ਗੁਰਚਰਨ ਸਿੰਘ ਨੇ ਉਸ ਨੂੰ ਭਰੋਸਾ ਦਿਵਾ ਕੇ ਵਾਪਸ ਮੋੜ ਦਿੱਤਾ। ਉਸ ਤੋਂ ਬਾਅਦ ਕੁੜੀ ਨੂੰ 17 ਦਿਨਾਂ ਪਿੱਛੋਂ ਛੱਡਿਆ ਗਿਆ। ਜਦੋਂ ਕੁੜੀ ਆਪਣੇ ਘਰਦਿਆਂ ਨੂੰ ਮਿਲੀ ਤਾਂ ਉਸ ਦੀ ਹਾਲਤ ਬਹੁਤ ਖ਼ਰਾਬ ਸੀ, ਕੁੜੀ ਘਰ ਵਿਚ ਹੀ ਘਰਦਿਆਂ ਨੂੰ ਮਿਲਦੇ ਸਾਰ ਹੀ ਗ਼ਮ ਵਿਚ ਬੇਹੋਸ਼ ਹੋ ਗਈ।

ਉਮਰ ਦੀ ਘੱਟ ਹੋਣ ਕਰਕੇ ਅਤੇ ਪੂਰੇ 22 ਦਿਨ ਉਸ ਦਾ ਗੁਰਮੀਤ ਸਿੰਘ ਅਤੇ ਉਸ ਦੇ ਸਾਥੀਆਂ ਵੱਲੋਂ ਸਮੂਹਕ ਬਲਾਤਕਾਰ ਹੁੰਦਾ ਰਿਹਾ। ਅਗਲੇ ਦਿਨ ਬਿੱਛੂ ਰਾਮ ਨਾਮ ਦੇ ਥਾਣੇਦਾਰ ਉਹਨਾਂ ਦੇ ਘਰ ਆਇਆ ਅਤੇ 'ਲੜਕੀ ਨੂੰ ਆਪਣੀ ਮਰਜ਼ੀ ਨਾਲ ਘਰੋਂ ਗਈ'ਦੇ ਪੇਪਰਾਂ 'ਤੇ ਸਾਈਨ ਕਰਵਾ ਕੇ ਵਾਪਸ ਚਲਾ ਗਿਆ।

ਇਧਰ ਲੜਕੀ ਦੀ ਹਾਲਤ ਜ਼ਿਆਦਾ ਵਿਗੜਨ ਕਰਕੇ ਉਸ ਨੂੰ ਹਸਪਤਾਲ ਦਾਖ਼ਲ ਕਰਵਾਇਆ ਗਿਆ। ਉਸ ਹਸਪਤਾਲ ਦਾ ਵੱਡਾ ਡਾਕਟਰ ਭਿੰਡਰਾਂਵਾਲੇ ਦਾ ਚੇਲਾ ਸੀ। ਜਦੋਂ ਡਾਕਟਰ ਨੂੰ ਸਾਰੀ ਕਹਾਣੀ ਦਾ ਪਤਾ ਲੱਗਾ ਤਾਂ ਉਸ ਨੇ ਭਿੰਡਰਾਂਵਾਲੇ ਕੋਲ ਪਹੁੰਚਾ ਦਿੱਤੀ।

ਭਿੰਡਰਾਂਵਾਲੇ ਨੇ ਉਸ ਸਮੇਂ ਲੜਕੀ ਦੇ ਪਿਉ ਨੂੰ ਪੇਸ਼ ਹੋਣ ਲਈ ਕਿਹਾ। ਲੜਕੀ ਦਾ ਪਿਉ ਜੋ ਭਿੰਡਰਾਂਵਾਲੇ ਤੋਂ ਆਪਣਾ ਨਸ਼ਈਪੁਣਾ ਹੋਣ ਕਰਕੇ ਡਰਦਾ ਸੀ। ਭਿੰਡਰਾਂਵਾਲੇ ਨੇ ਉਸ ਨੇ ਨਸ਼ਈਪੁਣੇ ਅਤੇ ਦਾੜ੍ਹੀ ਕੇਸ ਕੱਟੇ ਹੋਇਆਂ ਵੱਲ ਕੋਈ ਧਿਆਨ ਨਹੀਂ ਦਿੱਤਾ, ਜਦੋਂ ਉਸ ਨੇ ਸਾਰੀ ਗੱਲ ਸੁਣੀ ਤਾਂ ਭਿੰਡਰਾਂਵਾਲਾ ਅੱਗ-ਭਬੂਕਾ ਹੋ ਉਠਿਆ। ਉਸ ਦੇ ਇਕ ਹੀ ਫ਼ੋਨ ਨੇ ਕੋਟਕਪੂਰੇ ਥਾਣੇ ਦੀਆਂ ਕੰਧਾਂ ਹਿਲਾ ਦਿੱਤੀਆਂ। ਕਸ਼ਮੀਰ ਸਿੰਘ ਥਾਣੇਦਾਰ ਨੂੰ ਉਸ ਦੇ ਟੱਬਰ ਨੂੰ ਗੱਡੀ ਚੜ੍ਹਾਉਣ ਦੀ ਖ਼ੁਸ਼ਖ਼ਬਰੀ ਸੁਣਾ ਦਿੱਤੀ। ਕਸ਼ਮੀਰ ਸਿੰਘ ਥਾਣੇਦਾਰ ਨੂੰ ਆਪਣੇ ਹੱਥਾਂ-ਪੈਰਾਂ ਦੀ ਪੈ ਗਈ ਅਤੇ ਉਹ ਉਸੇ ਹੀ ਸਮੇਂ ਸਿਮਰਨਜੀਤ ਸਿੰਘ ਮਾਨ ਦੇ ਚਰਨੀਂ ਜਾ ਲੱਗਿਆ ਅਤੇ ਭਿੰਡਰਾਂਵਾਲੇ ਤੋਂ ਆਪਣੀ ਅਤੇ ਆਪਣੇ ਟੱਬਰ ਦੀ ਜਾਨ ਬਖ਼ਸ਼ਣ ਲਈ ਤਰਲੇ ਕਰਨ ਲੱਗਾ। ਉਧਰ ਭਿੰਡਰਾਂਵਾਲੇ ਦੀਆਂ ਭੇਜੀਆਂ ਦੋ ਜੀਪਾਂ ਗੁਰਮੀਤ ਸਿੰਘ ਨੂੰ ਨੂੜ ਕੇ ਅੰਮ੍ਰਿਤਸਰ ਲੈ ਆਈਆਂ ਅਤੇ ਭਿੰਡਰਾਂਵਾਲੇ ਨੇ ਗੁਰਮੀਤ ਸਿੰਘ ਦੇ ਪਿਤਾ ਜੋ ਐਸ.ਡੀ.ਐਮ. ਸੀ, ਨੂੰ 24 ਘੰਟੇ ਦੇ ਅੰਦਰ-ਅੰਦਰ ਅਕਾਲ 'ਤੇ ਪੇਸ ਹੋਣ ਲਈ ਕਿਹਾ। ਜਦੋਂ ਗੁਰਮੀਤ ਸਿੰਘ ਦੇ ਪਿਤਾ ਨੂੰ ਸੁਨੇਹਾ ਮਿਲਿਆ ਤਾਂ ਉਹ ਉਸੇ ਸਮੇਂ ਹੀ ਕਾਲ ਤਖ਼ਤ 'ਤੇ ਪਹੁੰਚ ਗਿਆ। ਅੱਗੋਂ ਭਿੰਡਰਾਂਵਾਲੇ ਨੇ ਸਿਰਫ਼ ਇਹ ਹੀ ਕਿਹਾ ਕਿ ਜੇ ਤੈਨੂੰ ਪਤਾ ਸੀ ਕਿ ਮੇਰਾ ਲੜਕਾ ਇਕ ਗ਼ਰੀਬ ਦੀ 14 ਸਾਲ ਦੀ ਬੱਚੀ ਨੂੰ ਏਨੇ ਦਿਨਾਂ ਤੋਂ ਆਪਣੇ ਸਾਥੀਆਂ ਨਾਲ ਤੁਹਾਡੇ ਆਪਣੇ ਹੀ ਸ਼ੈਲਰ ਵਿਚ ਰੱਖੀ ਬੈਠਾ ਹੈ ਤਾਂ ਤੂੰ ਜਾਣ-ਬੁੱਝ ਕੇ ਅੱਖਾਂ ਮੀਚ ਕੇ ਬੈਠਾ ਰਿਹਾ ਹੈਂ। ਜਿਵੇਂ ਤੇਰੇ ਲੜਕੇ ਨੇ 22 ਜਿਨ ਲੜਕੀ ਦੀ ਇੱਜ਼ਤ ਰੋਲੀ ਹੈ, ਜਾ ਚਲਿਆ ਜਾ, ਇਸ ਨੂੰ ਵੀ ਤੂੰ 22 ਦਿਨਾਂ ਪਿੱਛੋਂ

ਲੈ ਜਾਵੀਂ ਅਤੇ ਉਸ ਨੂੰ ਧੱਕੇ ਮਰਵਾ ਕੇ ਬਾਹਰ ਕੱਢ ਦਿੱਤਾ। ਬਾਦ ਵਿਚ ਗੁਰਮੀਤ ਸਿੰਘ ਨੂੰ ਕਈ ਤਸੀਹੇ ਦੇ ਕੇ ਉਸ ਨੂੰ ਵੱਢ ਕੇ ਬੋਰੀ ਵਿਚ ਪਾ ਕੇ ਉਸ ਦੇ ਪਿਤਾ ਕੋਲ ਉਹ ਬੋਰੀ ਭੇਜ ਦਿੱਤੀ।

ਇਸ ਤਰ੍ਹਾਂ ਉਹ ਲੋਕਾਂ ਨੂੰ ਆਪਣੇ ਮਗਰ ਲਾਉਣ ਵਿਚ ਸਫ਼ਲ ਹੋ ਗਿਆ। ਲੋਕੀਂ ਵੀ ਕਾਨੂੰਨ ਦਾ ਸਹਾਰਾ ਲੈਣ ਦੀ ਥਾਂ ਭਿੰਡਰਾਂਵਾਲੇ ਕੋਲ ਆਪਣਾ ਫ਼ੈਸਲਾ ਲੈਣ ਨੂੰ ਤਰਜੀਹ ਦੇਣ ਲੱਗੇ, ਇਧਰ ਕਈ-ਕਈ ਸਾਲ ਅਦਾਲਤਾਂ ਵਿਚ ਲਟਕਦੇ ਕੇਸ ਭਿੰਡਰਾਂਵਾਲੇ ਕੋਲ ਸਿਰਫ਼ ਕੁਝ ਘੰਟਿਆਂ ਵਿੱਚ ਹੀ ਨਿਪਟਣ ਲੱਗੇ ਸਨ। ਪੰਜਾਬ ਦੇ ਥਾਣੇ ਅਤੇ ਅਦਾਲਤਾਂ ਖ਼ਾਲੀ ਹੋਣ ਲੱਗੀਆਂ। ਜਿਸ ਕਰਕੇ ਭਿੰਡਰਾਂਵਾਲਾ ਉਸ ਉਚਾਈ 'ਤੇ ਜਾ ਬੈਠਾ ਜਿਸ ਉਚਾਈ 'ਤੇ ਬੈਠਣ ਲਈ ਭਾਰਤ ਦੇ ਲੀਡਰ ਦਿਨ-ਰਾਤ ਤਰਲੋਮੱਛੀ ਹੁੰਦੇ ਰਹਿੰਦੇ ਹਨ।

ਅਖ਼ੀਰ ਲੋਕਾਂ ਵਿਚ ਏਨੇ ਹਰਮਨ ਪਿਆਰੇ ਹੋਣ ਵਾਲੇ ਨੂੰ ਥੱਲੇ ਲੈ ਕੇ ਆਉਣਾ ਸਰਕਾਰ ਲਈ ਜ਼ਰੂਰੀ ਸੀ। ਜਿਸ ਕਾਰਨ ਸਾਨੂੰ ਬਲਿਊ ਸਟਾਰ ਅਪ੍ਰੇਸ਼ਨ ਕਰਨਾ ਪਿਆ।

ਮੈਂ ਆਪਣੀ ਨੋਟ-ਬੁਕ ਵਿਚ ਜਿਵੇਂ-ਜਿਵੇਂ ਸੁਣਿਆ, ਉਸੇ ਤਰ੍ਹਾਂ ਹੀ ਲਿਖ ਦਿੱਤਾ। ਮੈਂ ਸ਼ੁਰੂ ਤੋਂ ਹੀ ਰੱਬੀ ਘਟਨਾਵਾਂ ਵਿਚ ਵਿਸ਼ਵਾਸ ਨਹੀਂ ਰੱਖਦਾ। ਇਸੇ ਤਰ੍ਹਾਂ ਮੈਂ ਆਪਣੇ ਪਰਿਵਾਰ ਨੂੰ ਵੀ ਹੁਣ ਤਕ ਕਿਸੇ ਧਾਰਮਿਕ ਥਾਂ ਤੋਂ ਦੂਰ ਰੱਖ ਕੇ ਸਾਇੰਸ ਵੱਲ ਵਧਾਇਆ ਹੈ। ਅਸਲ ਵਿਚ ਭਿੰਡਰਾਂਵਾਲੇ ਪ੍ਰਤੀ ਜਿਹੜੀਆਂ ਪਿੱਛੇ ਰੱਬੀ ਸ਼ਕਤੀਆਂ ਦਾ ਵਰਣਨ ਲੋਕਾਂ ਨੇ ਮੈਨੂੰ ਸੁਣਾਇਆ, ਮੈਂ ਕਿਤਾਬ ਵਿਚ ਛਾਪਣ ਦੀ ਸਮੱਗਰੀ ਸਮਝ ਕੇ ਸਾਰਾ ਕੁਝ ਲਿਖਿਆ, ਪਰ ਅਸਲ ਵਿਚ ਕਿਤੇ ਵੈਸੇ ਹੀ ਕੋਈ ਕੁਦਰਤੀ ਘਟਨਾਵਾਂ ਹੋ ਜਾਂਦੀਆਂ ਹਨ। ਸਾਡੇ ਪੰਜਾਬ ਦੇ ਅਨਪੜ੍ਹ ਪੇਂਡੂ ਲੋਕ ਉਸ ਨੂੰ ਰੱਬ ਨਾਲ ਜੋੜ ਦੇਂਦੇ ਹਨ। ਸ਼ਰ੍ਹੇਆਮ ਲੋਕਾਂ ਨੂੰ ਮੌਤ ਦੇ ਫ਼ਤਵੇ ਦੇਣ ਨੂੰ ਲੋਕ ਵੀ ਪਸੰਦ ਨਹੀਂ ਕਰਦੇ। ਫਿਰ ਜਿਸ ਰੱਬ ਨੂੰ ਲੋਕ ਰੱਬ ਕਹਿੰਦੇ ਹਨ ਕੀ ਉਹ ਵੀ ਭਿੰਡਰਾਂਵਾਲੇ ਨੂੰ ਸਹੀ ਆਖਣਗੇ। ਜੋ ਵੀ ਮੈਂ ਪਿੱਛੇ ਲੜਕੇ ਹੋਣ ਬਾਰੇ ਜਾਂ ਮੁੱਖ ਮੰਤਰੀ ਦਰਬਾਰਾ ਸਿੰਘ ਦੇ ਬਿਆਨ ਅਤੇ ਬਾਰੂ ਮੱਲ ਦਿੱਲੀ ਵਾਲੇ ਅਤੇ ਗ਼ਾਲਿਬ ਤੋਂ ਜੋਤਸ਼ੀ ਆਦਿ ਦੀਆਂ ਰੱਬ ਨਾਲ ਮੇਲ ਖਾਂਦੀਆਂ ਗੱਲਾਂ ਲਿਖੀਆਂ ਹਨ, ਭਾਵੇਂ ਕਿ ਬਾਰੂ ਮੱਲ ਵਾਲੀ ਗੱਲ ਇਕ ਥੋੜ੍ਹੇ ਜਿਹੇ ਅਚੰਭੇ ਵਾਲੀ ਸੀ, ਪਰ ਬਾਕੀ ਗੱਲਾਂ ਮੈਂ ਉਸੇ ਤਰ੍ਹਾਂ ਇਸ ਲਈ ਲਿਖੀਆਂ ਕਿ ਕਿਵੇਂ ਭਿੰਡਰਾਂਵਾਲੇ ਦੀਆਂ ਗੱਲਾਂ ਲੋਕ ਆਪਣੇ ਦਿਮਾਗ਼ ਵਿਚ ਛਾਪ ਲੈਂਦੇ ਸਨ। ਕਿਵੇਂ ਭੋਲੇ-ਭਾਲੇ ਜਾਂ ਬਾਰੂ ਮੱਲ ਵਰਗੇ ਦੁਖੀ ਕੁਦਰਤੀ ਗੱਲਾਂ ਨੂੰ ਇਕ ਰੱਬੀ ਤਾਕਤ ਮੰਨ ਲੈਂਦੇ ਹਨ। ਜੇ ਇਸੇ ਤਰ੍ਹਾਂ ਮੁੰਡੇ ਹੋਣ ਜਾਂ ਰੋਗ ਦੂਰ ਹੋਣ ਤਾਂ ਸ਼ਾਇਦ 1978 ਤੋਂ 1984 ਤਕ ਸਾਰਾ ਪੰਜਾਬ ਰੋਗਾਂ ਤੋਂ ਮੁਕਤ ਹੋ ਜਾਂਦਾ ਅਤੇ ਹਰੇਕ ਦੇ ਘਰ ਮੁੰਡੇ ਖੇਡਦੇ।

## (ਹਮਲੇ ਤੋਂ ਪਹਿਲਾਂ)

ਸ੍ਰੀਮਤੀ ਇੰਦਰਾ ਗਾਂਧੀ ਨੇ ਅਖ਼ੀਰ ਜਦੋਂ ਕੋਈ ਵੀ ਰਸਤਾ ਨੀ ਰਹਿ ਗਿਆ, ਉਸ ਸਮੇਂ ਹਮਲਾ ਕਰਨ ਦਾ ਮਨ ਬਣਾਇਆ। ਹਮਲੇ ਦੀ ਪਹਿਲੀ ਤਰਜੀਹ ਪੰਜਾਬ ਪੁਲਿਸ ਕੋਲ ਰੱਖੀ ਗਈ, ਪਰ ਹਰਿੰਦਰ ਸਾਹਿਬ ਦੇ ਅੰਦਰ ਪੱਕੀ ਇਮਾਰਤ ਵਿਚ ਕੀਤੀ ਹੋਈ ਫ਼ੌਜ ਦੇ ਇਕ ਜਰਨੈਲ ਵੱਲੋਂ ਕਰੜੀ ਘੇਰਾਬੰਦੀ ਦੇਖ ਕੇ ਪੰਜਾਬ ਪੁਲਿਸ ਪਿੱਛੇ ਹਟ ਗਈ। ਵੈਸੇ ਵੀ ਪੁਲਿਸ ਦੇ ਕਈ ਜਵਾਨ ਅਤੇ ਅਫ਼ਸਰ ਹਰਮਿੰਦਰ ਸਾਹਿਬ 'ਤੇ ਹਮਲਾ ਕਰਨ ਨੂੰ ਆਪਣੇ ਧਰਮ ਵਿਰੁੱਧ ਸਮਝਦੇ ਸਨ। ਫੇਰ ਇਹ ਕੰਮ ਸੀ.ਆਰ.ਪੀ. ਕੋਲ ਰੱਖਿਆ ਗਿਆ। ਕਈ ਦਿਨਾਂ ਦੀ ਪੜਤਾਲ ਕਰਨ ਤੋਂ ਬਾਅਦ ਉਹ ਵੀ ਨਾਂਹ ਕਰ ਗਏ। ਫਿਰ ਬੀ.ਐਸ.ਐਫ਼. (ਸੀਮਾ ਸੁਰੱਖਿਆ ਬਲ) ਕੋਲ ਰੱਖਿਆ ਗਿਆ, ਉਹਨਾਂ ਨੇ ਵੀ ਬੇਰਸੀ ਜ਼ਾਹਰ ਕੀਤੀ, ਆਖ਼ਰ ਇਹ ਕੰਮ ਫ਼ੌਜ ਨੂੰ ਕਰਨਾ ਪਿਆ।

ਹਰਿਮੰਦਰ ਸਾਹਿਬ ਇਕ ਮਜ਼ਬੂਤ ਇਮਾਰਤ ਹੋਣ ਕਰਕੇ ਅਤੇ ਆਕਾਰ ਵਿਚ ਵੱਡਾ ਹੋਣ ਕਰਕੇ ਇਸ 'ਤੇ ਕਬਜ਼ਾ ਕਰਨਾ ਔਖਾ ਸੀ, ਸੋ ਪਹਿਲਾਂ ਫ਼ੌਜ ਵੱਲੋਂ ਹਿਮਾਚਲ ਪ੍ਰਦੇਸ਼ ਵਿਚ ਬਹੁਤ ਛੋਟੇ ਆਕਾਰ ਦੀ ਬਿਲਡਿੰਗ ਬਣਾ ਕੇ 17 ਦਿਨ ਦੀ ਸਿਖਲਾਈ ਦਿੱਤੀ ਗਈ ਅਤੇ ਫੇਰ ਹੈਦਰਾਬਾਦ ਵਿਚ ਕਾਫ਼ੀ ਵੱਡੀ ਬਿਲਡਿੰਗ ਵਿਚ ਮਈ 1984 ਵਿਚ ਅਖ਼ੀਰਲੀ ਸਿਖਲਾਈ ਦਿੱਤੀ ਗਈ। 30 ਮਈ 1984 ਨੂੰ ਮੈਨੂੰ ਦਿੱਲੀ ਆਉਣ ਲਈ ਸੁਨੇਹਾ ਆਇਆ ਅਤੇ ਹਰਿਮੰਦਰ ਸਾਹਿਬ 'ਤੇ ਹਮਲੇ ਵਾਲੀ ਕਹਾਣੀ ਸੁਣਾਈ। ਅਸਲ ਵਿਚ ਮੇਰੀ ਘਰ ਵਾਲੀ ਇਸ ਗੱਲ ਤੋਂ ਡਰ ਗਈ ਕਿਉਂਕਿ ਉਸ ਨੇ ਭਿੰਡਰਾਂਵਾਲੇ ਦੇ ਕਾਰਨਾਮੇ ਅਖ਼ਬਾਰਾਂ ਵਿਚ ਪੜ੍ਹੇ ਸਨ।

ਜਦੋਂ ਮੈਂ ਦਿੱਲੀ ਪਹੁੰਚਿਆ, ਉਥੋਂ ਸਾਨੂੰ ਚੰਡੀਗੜ੍ਹ ਲਿਜਾਇਆ ਗਿਆ। ਸਾਡੇ ਅੱਗੇ ਜਨਰਲ ਵੈਦਿਆ, ਲੈਫਟੀਨੈਂਟ ਜਨਰਲ ਕੇ. ਸੁੰਦਰਜੀ, ਰਣਜੀਤ ਦਿਆਸ ਅਤੇ ਸਾਰੇ ਸੀਨੀਅਰ ਅਫ਼ਸਰ ਸਨ। ਮੈਨੂੰ ਹਮਲੇ ਦਾ ਮਹੀਨਾ ਪਹਿਲਾਂ ਹੀ ਪਤਾ ਸੀ, ਜਦੋਂ ਦਾ ਹਿਮਾਚਲ ਅਤੇ ਹੈਦਰਾਬਾਦ ਵਿਚ ਸਿਖਲਾਈ ਚਲਾਈ ਜਾ ਰਹੀ ਸੀ। ਸਾਨੂੰ ਦੱਸਿਆ ਗਿਆ ਕਿ ਜੇਕਰ ਹਮਲਾ ਨਾ ਕੀਤਾ ਗਿਆ ਤਾਂ ਭਿੰਡਰਾਂਵਾਲੇ ਦੀ ਵਧਦੀ ਲੋਕ-ਪ੍ਰਿਯਤਾ ਸਰਕਾਰ ਲਈ ਖਤਰਾ ਹੈ। ਭਿੰਡਰਾਂਵਾਲਾ ਆਪਣੇ ਧਰਮ ਦੀਆਂ ਮੰਗਾਂ ਲੈ ਕੇ ਅੜਿਆ

ਬੈਠਾ ਹੈ। ਜਦੋਂ ਕਿ ਆਰ.ਐਸ.ਐਸ. ਇਸ ਗੱਲ 'ਤੇ ਰੌਲਾ ਪਾ ਰਹੀ ਸੀ ਕਿ ਭਿੰਡਰਾਂਵਾਲਾ ਹਰੇਕ ਨੂੰ ਅੰਮ੍ਰਿਤ ਛਕਵਾ ਕੇ ਦੇਸ਼ ਲਈ ਖ਼ਤਰਾ ਪੈਦਾ ਕਰ ਰਿਹਾ ਹੈ। ਆਰ.ਐਸ.ਐਸ. ਦੇ ਇਹਨਾਂ ਬਿਆਨਾਂ ਨੇ ਇੰਦਰਾ ਗਾਂਧੀ ਨੂੰ ਹਮਲੇ ਕਰਨ ਲਈ ਮਜਬੂਰ ਕਰ ਦਿੱਤਾ ਹੈ।

ਕਿਉਂਕਿ ਵਿਰੋਧੀ ਪਾਰਟੀ ਦਾ ਐਰ.ਐਸ.ਐਸ. ਨਾਲ ਸਮਰਥਨ ਹੋਣ ਕਰਕੇ ਇੰਦਰਾ ਗਾਂਧੀ ਲਈ ਮੁਸ਼ਕਿਲ ਬਣਦੀ ਜਾ ਰਹੀ ਸੀ। ਆਰ.ਐਸ.ਐਸ. ਦੱਖਣੀ ਰਾਜਾਂ ਵਿਚ ਭਿੰਡਰਾਂਵਾਲੇ ਨੂੰ ਹਰੇਕ ਸਿੱਖ ਦੇ ਗੱਲ ਕਿਰਪਾਨ ਪੁਆ ਕੇ ਹਿੰਦੂਆਂ ਲਈ ਖ਼ਤਰਾ ਪੈਦਾ ਕਰਨ ਦੀ ਸਥਿਤੀ ਦਾ ਪ੍ਰਚਾਰ ਕਰ ਰਹੀ ਸੀ। ਸਾਨੂੰ ਵੈਦਿਆ ਜੀ ਵੱਲੋਂ ਇਕ ਜੂਨ ਨੂੰ ਹਮਲੇ ਦੀ ਤਰਜੀਹ ਦਿੱਤੀ ਗਈ ਕਿਉਂਕਿ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਹੋਣ ਕਰਕੇ ਵੱਡੀ ਗਿਣਤੀ ਵਿਚ ਲੋਕ ਆਉਣੇ ਸਨ।

ਸੋ ਸਿੱਖਾਂ ਨੂੰ ਐਸਾ ਸਬਕ ਸਿਖਾਇਆ ਜਾਵੇ ਤਾਂ ਜੁ ਅੱਗੇ ਤੋਂ ਬਾਗ਼ੀ ਨਾ ਹੋ ਸਕਣ। ਸਾਨੂੰ ਹੇਠ ਲਿਖੀਆਂ ਹਦਾਇਤਾਂ ਦਿੱਤੀਆਂ ਗਈਆਂ :

1. ਵੱਧ ਤੋ ਵੱਧ ਫ਼ੌਜੀ ਬਲ ਪ੍ਰਯੋਗ ਕਰਨਾ।
2. ਕਿਸੇ ਵੀ ਯਾਤਰੂ ਨੂੰ ਬਾਹਰ ਨਾ ਆਉਣ ਦੇਣਾ।
3. ਯਾਤਰੂਆਂ ਨੂੰ ਗੋਲੀ ਨਾ ਮਾਰੀ ਜਾਵੇ, ਪਿਆਸਾ ਰੱਖਿਆ ਜਾਵੇ।
4. ਕੋਈ ਵੀ ਫ਼ੌਜੀ ਜਵਾਨ ਬੇਝਿਜਕ, ਬੇਕਿਰਕ ਹੋ ਕੇ ਇਮਾਰਤ ਦੇ ਕਿਸੇ ਵੀ ਪਾਸੇ ਹਮਲਾ ਕਰ ਸਕਦਾ ਹੈ, ਚਾਹੇ ਉਹ ਹਰਮਿੰਦਰ ਸਾਹਿਬ ਹੋਵੇ।
5. ਕਿਸੇ ਵੀ ਫ਼ੌਜੀ ਜਵਾਨ ਦਾ ਕੋਰਟ ਮਾਰਸ਼ਲ ਨਾ ਕੀਤਾ ਜਾਵੇ।
6. ਕੋਈ ਵੀ ਹਥਿਆਰਬੰਦ ਲਾਸ਼ ਹੋਵੇ, ਪਹਿਲਾਂ ਉਸ ਲਾਸ਼ 'ਤੇ 2 ਗੋਲੀਆਂ ਮਾਰੀਆਂ ਜਾਣ, ਫੇਰ ਉਸ ਲਾਸ਼ ਕੋਲ ਜਾਇਆ ਜਾਵੇ।
7. ਪਹਿਲੇ ਦੋ ਘੰਟਿਆਂ ਵਿਚ ਫ਼ੌਜ ਸਾਰੇ ਅਕਾਲ ਤਖ਼ਤ ਨੂੰ ਘੇਰ ਲਵੇਗੀ, ਅਗਲੇ 5 ਘੰਟਿਆਂ ਵਿਚ ਸਾਰੇ ਅਕਾਲ ਤਖ਼ਤ 'ਤੇ ਕਬਜ਼ਾ ਕਰ ਲਵੇਗੀ।
8. ਭਿੰਡਰਾਂਵਾਲੇ ਨੂੰ ਜਿਉਂਦਾ ਫੜ ਕੇ ਸਪੈਸ਼ਲ ਜਹਾਜ਼ ਰਾਹੀਂ ਸ੍ਰੀਮਤੀ ਇੰਦਰਾ ਗਾਂਧੀ ਕੋਲ ਪੇਸ਼ ਕੀਤਾ ਜਾਵੇ।
9. ਅਗਰ ਕੋਈ ਫ਼ੌਜੀ ਜਵਾਨ ਕਿਸੇ ਔਰਤ ਦੀ ਬੇਇਜ਼ਤੀ ਕਰ ਦੇਵੇ ਤਾਂ ਕੋਈ ਸਜ਼ਾ ਨਾ ਦਿੱਤੀ ਜਾਵੇ।

1 ਜੂਨ ਸਵੇਰੇ 3 ਵਜੇ ਮੇਰਾ ਨਾਇਬ ਬ੍ਰਿਗੇਡੀਅਰ ਐਨ.ਕੇ. ਨਿੱਕੀ ਤਲਵਾੜ ਮੇਰੇ ਮੁਖੀ ਅਫ਼ਸਰਾਂ ਨਾਲ ਮੇਰੇ ਕੋਲ ਪਹੁੰਚਿਆ। ਸਾਰੇ ਪੰਜਾਬ ਨੂੰ ਫ਼ੌਜੀ ਛਾਉਣੀ ਵਿਚ ਬਦਲ ਦਿੱਤਾ ਗਿਆ। 6 ਲੱਖ ਫ਼ੌਜ ਸਾਰੇ ਪੰਜਾਬ ਵਿਚ ਲਗਾਈ ਗਈ ਤੇ 1 ਲੱਖ 33 ਹਜ਼ਾਰ ਫ਼ੌਜੀ ਜਵਾਨ ਬਲਿਊ ਸਟਾਰ ਲਈ ਰੱਖੇ ਗਏ ਅਤੇ ਸਪੈਸ਼ਲ 2 ਲੱਖ ਫ਼ੌਜੀ ਜਵਾਨ ਹਰਮਿੰਦਰ ਸਾਹਿਬ ਤੋਂ 25 ਕਿਲੋਮੀਟਰ ਦੇ ਘੇਰੇ ਵਿਚ ਰੱਖੇ ਗਏ। ਪੰਜਾਬ ਨੂੰ ਸਾਰੀ ਦੁਨੀਆਂ ਨਾਲੋਂ ਤੋੜ ਦਿੱਤਾ ਗਿਆ ਤੇ ਅਸੀਂ ਹਰਿਮੰਦਰ ਸਾਹਿਬ ਤੋਂ 5 ਕਿਲੋਮੀਟਰ ਦੂਰ ਆਪਣਾ ਦਫ਼ਤਰ ਬਣਾਇਆ , ਜਿਥੇ ਮੈਂ 10 ਦਿਨ ਰਿਹਾ।

1 ਜੂਨ ਨੂੰ ਸਵੇਰੇ ਤੋਂ ਲੈ ਕੇ ਦੁਪਹਿਰ 12 ਵਜੇ ਤਕ ਮੀਟਿੰਗਾਂ ਚੱਲਦੀਆਂ ਰਹੀਆਂ। ਅਸੀਂ ਸੀ.ਆਈ.ਡੀ. ਰਾਹੀਂ ਅੰਦਰਲੇ ਮੋਰਚਿਆਂ ਦਾ ਪਤਾ ਕਰਵਾਇਆ। ਸਾਡੀ ਸੀ.ਆਈ.ਡੀ. ਨੇ ਦੱਸਿਆ ਕਿ ਭਿੰਡਰਾਂਵਾਲੇ ਕੋਲ ਜ਼ਿਆਦਾ ਕਰਕੇ ਦੇਸੀ ਰਾਈਫ਼ਲਾਂ ਹਨ ਅਤੇ ਤਕਰੀਬਨ 300 ਤੋਂ 500 ਬੰਦੇ ਉਸ ਦੇ ਨਾਲ ਹਨ ਅਤੇ 10 ਕੁ ਮੋਰਚੇ ਮਿੱਟੀ ਦੀਆਂ ਬੋਰੀਆਂ ਭਰ ਕੇ ਬਣਾਏ ਹੋਏ ਹਨ। ਇਸ ਤਰ੍ਹਾਂ ਸਾਨੂੰ ਸੀ.ਆਈ. ਡੀ. ਮਿਲਦੀ ਰਹੀ ਅਤੇ ਅਸੀਂ ਲਗਾਤਾਰ ਦਿੱਲੀ ਨਾਲ ਜੁੜੇ ਰਹੇ। ਅਸੀਂ ਅੰਦਰਲੀ ਸਾਰੀ ਜਾਣਕਾਰੀ ਫ਼ੌਜਾਂ ਦੇ ਮੁਖੀ ਵੈਦਿਆ ਜੀ ਨੂੰ ਦੱਸਦੇ ਰਹੇ ਅਤੇ ਸ਼ਾਮ ਤਕ ਅਸੀਂ ਇਸ ਨਤੀਜੇ 'ਤੇ ਪਹੁੰਚੇ ਕਿ ਸੰਤ ਭਿੰਡਰਾਂਵਾਲਾ ਜਿਹੜੀਆਂ ਦੇਸੀ ਰਾਈਫ਼ਲਾਂ ਤੇ ਵੱਡੇ ਮੂੰਹ ਵਾਲੀਆਂ ਰਫ਼ਲਾਂ ਰੱਖੀ ਬੈਠਾ ਹੈ, ਜੇਕਰ ਸਾਡੀ ਫ਼ੌਜ ਅੱਜ ਰਾਤ ਨੂੰ 11 ਵਜੇ ਹਮਲਾ ਕਰੇ ਤਾਂ ਸਵੇਰ ਦੇ 4 ਜਾਂ 5 ਵਜੇ ਤਕ ਉਸ ਨੂੰ ਫੜ ਲਵੇਗੀ ਅਤੇ ਭਿੰਡਰਾਂਵਾਲੇ ਨੂੰ 2 ਜੂਨ ਦੁਪਹਿਰ ਦੇ 1 ਵਜੇ ਤਕ ਦਿੱਲੀ ਪਹੁੰਚਾ ਦਿੱਤਾ ਜਾਵੇਗਾ।

ਅਸੀਂ ਸਾਰੀ ਸਕੀਮ ਬਣਾ ਕੇ ਜਨਰਲ ਵੈਦਿਆ ਜੀ ਤੋਂ ਹਰੀ ਝੰਡੀ ਲੈਣ ਵਾਸਤੇ ਉਹਨਾਂ ਨੂੰ ਪਹੁੰਚਾ ਦਿੱਤੀ ਅਤੇ ਅੱਧੇ ਘੰਟੇ ਵਿਚ ਜਵਾਬ ਹਾਂ ਵਿਚ ਆ ਗਿਆ। ਇਸ ਤਰ੍ਹਾਂ ਸਾਡੇ ਜਵਾਨਾਂ ਨੇ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਘਰਾਂ ਉੱਤੇ ਸਖ਼ਤ ਮੋਰਚਾ ਬੰਦੀ ਕਰ ਲਈ ਤਾਂਕਿ ਖਾੜਕੂ ਕਿਸੇ ਵੀ ਪਾਸੇ ਬਚ ਕੇ ਨਾ ਨਿਕਲ ਜਾਣ ਅਤੇ ਰਾਤ ਹੋਣ ਦੀ ਉਡੀਕ ਹੋਣ ਲੱਗੀ। ਰਾਤ ਨੂੰ ਬਿਜਲੀ ਦਾ ਕੁਨੈਕਸ਼ਨ ਕੱਟ ਦਿੱਤਾ ਗਿਆ ਅਤੇ 11 ਵਜੇ ਪੂਰੇ 2200 ਜਵਾਨਾਂ ਨੂੰ ਮੇਨ ਦਰਵਾਜ਼ੇ ਰਾਹੀਂ ਅੰਦਰ ਦਾਖ਼ਲ ਕਰਵਾਇਆ ਗਿਆ

ਅਤੇ 1700 ਜਵਾਨਾਂ ਨੂੰ ਫ਼ਿਇਰਿੰਗ ਦਾ ਕਵਚ ਬਣਾ ਕੇ ਮਗਰ ਲਾਇਆ ਗਿਆ ਤਾਂ ਜੁ ਇਹ 1700 ਜਵਾਨ ਸਮੂਹ ਬਿਲਡਿੰਗ 'ਤੇ ਲਗਾਤਾਰ ਫ਼ਾਇਰਿੰਗ ਕਰਦਾ ਰਹੇ ਅਤੇ 2200 ਫ਼ੌਜੀ ਜਵਾਨ ਸਮੂਹ ਬਿਲਡਿੰਗ ਦੇ ਹੇਠਲੇ ਪੱਧਰ 'ਤੇ ਅੰਦਰ ਦਾਖ਼ਲ ਹੋ ਜਾਵੇਗਾ। ਉਸ ਤੋਂ ਬਾਅਦ 10 ਹਜ਼ਾਰ ਜਵਾਨ ਅੰਦਰ ਭੇਜੇ ਜਾਣਗੇ ਤਾਂ ਜੋ ਉਪਰਲੀਆਂ ਬਿਲਡਿੰਗਾਂ 'ਤੇ ਕਬਜ਼ਾ ਕਰ ਸਕਣ। ਪਰ ਐਨ ਮੌਕੇ 'ਤੇ ਆ ਕੇ ਦਿੱਲੀ ਗੌਰਮਿੰਟ ਵੱਲੋਂ 24 ਘੰਟੇ ਲੇਟ ਪਾ ਦਿੱਤਾ ਗਿਆ।

## 2 ਜੂਨ

ਸਾਨੂੰ ਸਭ ਤੋਂ ਵੱਡਾ ਇਸ ਗੱਲ ਦਾ ਡਰ ਸੀ ਕਿ ਅੰਦਰ ਜਨਰਲ ਸੁਬੇਗ ਸਿੰਘ ਵਰਗੇ ਦੇ ਹੱਥ ਕਮਾਨ ਹੈ, ਜਿਸ ਨੇ ਬੰਗਲਾ ਦੇਸ਼ ਵਿਚ 90,000 ਫ਼ੌਜੀਆਂ ਦੇ ਹੱਥ ਖੜੇ ਕਰਵਾਏ ਸਨ। ਸਾਨੂੰ ਡਰ ਸੀ ਕੀ ਸਾਡੀ ਸੀ.ਆਈ.ਡੀ. ਨੂੰ ਉਹ ਹਾਥੀ ਦੇ ਦੰਦਾਂ ਵਾਂਗ ਕੁਝ ਹੋਰ ਵਿਖਾਏ ਤੇ ਕਰੇ ਕੁਝ ਹੋਰ। ਅਸੀਂ ਅੰਦਰ ਹਥਿਆਰਾਂ ਦੀ ਗਿਣਤੀ ਦਾ ਪਤਾ ਕਰਨ ਲਈ 2 ਜੂਨ ਨੂੰ ਹਵਾਈ ਫ਼ਾਇਰਿੰਗ ਕਰਦੇ ਰਹੇ, ਅੱਗੋਂ ਸਾਨੂੰ ਦੁਨਾਲੀ ਰਫ਼ਲਾਂ ਦੇ ਫ਼ਾਇਰ ਜਵਾਬ ਵਿਚ ਮਿਲੇ, ਜਿਥੇ ਸਾਨੂੰ ਬਹੁਤ ਖ਼ੁਸ਼ੀ ਹੋਈ ਕਿ ਸਾਨੂੰ ਅੰਦਰਲੀ ਸੀ.ਆਈ.ਡੀ. ਬਹੁਤ ਸਹੀ ਮਿਲੀ ਹੈ।

ਸਾਡੀ ਫ਼ੌਜੀ ਲਈ ਅਕਾਲ ਤਖ਼ਤ 'ਤੇ ਕਬਜ਼ਾ ਕਰਨ 4-5 ਘੰਟੇ ਦਾ ਕੰਮ ਸੀ। ਸਾਰੀ ਦਿਹਾੜੀ ਅਸੀਂ ਸੀ.ਆਈ.ਡੀ. ਅੰਦਰ ਭੇਜਦੇ ਅਤੇ ਰਾਤ ਹੋਣ ਦੀ ਉਡੀਕ ਕਰਦੇ ਰਹੇ। ਰਾਤ ਨੂੰ ਸ੍ਰੀਮਤੀ ਇੰਦਰਾ ਗਾਂਧੀ ਨੇ ਟੀ.ਵੀ. ਉਪਰ ਰਾਸ਼ਟਰ ਨੂੰ ਸੰਬੋਧਨ ਕਰਨਾ ਸੀ। ਉਸ ਤੋਂ ਬਾਅਦ ਅਸੀਂ ਹਮਲਾ ਕਰਨਾ ਸੀ। 2 ਜੂਨ ਸ਼ਾਮ ਨੂੰ ਅਸਰੀਂ ਉਪਰੋਂ ਮਿਲੀਆਂ ਹਦਾਇਤਾਂ ਮਤਾਬਕ 14 ਗੁਰਸਿੱਖ ਫ਼ੌਜੀ ਭਿੰਡਰਾਂਵਾਲੇ ਨਾਲ ਰਜ਼ਾਮੰਦੀ ਕਰਨ ਲਈ ਭੇਜੇ ਅਤੇ ਨਾਲ ਹੀ ਕੁਝ ਅਹਿਮ ਗੱਲਾਂ ਜੋ ਦਿੱਲੀ ਸਰਕਾਰ ਨੇ ਭੇਜੀਆਂ ਸਨ, ਉਹ ਪੈਕਜ ਨਾਲ ਭੇਜਿਆ ਗਿਆ। ਉਸ ਪੈਕਜ ਵਿਚ ਹੇਠ ਲਿਖੀਆਂ ਗੱਲਾਂ ਸਨ:

1. ਆਪ ਇਕ ਅਰਬ ਅਮਰੀਕੀ ਡਾਲਰ ਲੈ ਸਕਦੇ ਹੋ ਅਤੇ ਯੂਰਪ ਦੇ ਕਿਸੇ ਵੀ ਦੇਸ਼ ਵਿਚ ਪੱਕੇ ਤੌਰ ਤੇ ਨਿਵਾਸ ਕਰ ਸਕਦੇ ਹੋ।
2. ਸਾਡੀ ਫ਼ੌਜ ਡਰਾਮੇ ਦੇ ਤੌਰ 'ਤੇ ਤੁਹਾਨੂੰ ਗ੍ਰਿਫ਼ਤਾਰ ਕਰੇਗੀ।
3. ਆਪ ਨੂੰ ਇਕ ਅਰਬ ਅਮਰੀਕੀ ਡਾਲਰ ਆਪ ਦੇ ਕੈਨੇਡਾ ਰਹਿੰਦੇ 10 ਸ਼ਰਧਾਲੂਆਂ ਦੇ ਨਾਮ ਅਗਲੇ 2 ਘੰਟਿਆਂ ਵਿਚ ਕਰਵਾ ਦੇਵਾਂਗੇ।
4. ਜੇਕਰ ਆਪ ਉਪਰਲੀਆਂ ਗੱਲਾਂ ਨਾਲ ਸਹਿਮਤ ਨਹੀਂ ਤਾਂ ਤੁਹਾਨੂੰ ਪਾਕਿਸਤਾਨ ਪਹੁੰਚਾ ਸਕਦੇ ਹਾਂ ਤਾਂ ਜੁ ਏਨਾ ਖ਼ੂਨ-ਖ਼ਰਾਬਾ ਨਾ ਹੋਵੇ।
5. ਜਾਂ ਤੁਹਾਡੀਂ ਧਾਰਮਿਕ ਮੰਗਾਂ ਮੰਨ ਲੈਂਦੇ ਹਾਂ ,ਬਾਕੀ ਖੇਤੀ ਨਾਲ ਸੰਬੰਧਿਤ ਮੰਗਾਂ ਛੱਡ ਦੇਵੋ।
6. ਅਖ਼ੀਰਲੀ ਪੇਸ਼ਕਸ ਕੇਂਦਰ ਸਰਕਾਰ ਤੁਹਾਨੂੰ ਸੈਂਸਰ ਲਾ ਕੇ ਪੰਜਾਬ ਦਾ ਮੁੱਖ ਮੰਤਰੀ ਥਾਪ ਦੇਵੇਗੀ। ਤੁਹਾਡੀ ਪਾਰਟੀ ਨੂੰ ਦਸਮੇਸ਼ ਪਾਰਟੀ ਦਾ ਨਾਮ ਦਿੱਤਾ ਜਾਵੇਗਾ। ਭਵਿੱਖ ਵਿਚ ਲਿਖਤੀ ਤੌਰ 'ਤੇ ਪੰਜਾਬ ਦੇ ਕਾਂਗਰਸੀ ਐਮ.ਐਲ.ਏ. ਦਾ ਤੁਹਾਨੂੰ ਸਮਰਥਨ ਹੋਵੇਗਾ।

ਇਸ ਤੋਂ ਇਲਾਵਾ ਹੋਰ ਵੀ ਰਿਆਇਤਾਂ ਦਿੱਤੀਆਂ ਗਈਆਂ ਪਰ ਭਿੰਡਰਾਂਵਾਲੇ ਦੇ ਚਤੁਰ ਦਿਮਾਗ਼ ਨੇ ਉਹਨਾਂ 14 ਫ਼ੌਜੀਆਂ 'ਤੇ ਐਸਾ ਪ੍ਰਭਾਵ ਪਾਇਆ ਕਿ ਉਹ ਮੁੜ ਵਾਪਸ ਨਾ ਆਏ, ਜਿਸ ਕਰਕੇ ਬਾਅਦ ਵਿਚ ਇਹ ਸ਼ੱਕ ਕੀਤਾ ਗਿਆ ਕਿ ਭਿੰਡਰਾਂਵਾਲਾ ਉਹਨਾਂ ਦੀ ਵਰਦੀ ਪਾ ਕੇ ਭਾਰਤੀ ਫ਼ੌਜ ਦਾ ਨੁਕਸਾਨ ਨਾ ਕਰ ਦੇਵੇ। ਸ਼ਾਮ ਨੂੰ ਇੰਦਰਾ ਗਾਂਧੀ ਜੀ ਨੇ ਟੀ.ਵੀ. ਉੱਤੇ ਰਾਸ਼ਟਰ ਨੂੰ ਸੰਬੋਧਨ ਕਰਨਾ ਸੀ, ਜਿਸ ਦੇ ਤੁਰੰਤ ਬਾਅਦ ਹਮਲਾ ਕਰਨਾ ਸੀ। ਰਾਤ ਨੂੰ ਗਾਂਧੀ ਜੀ ਨੇ ਸੰਬੋਧਨ ਕੀਤਾ ਜਿਸ ਤੋਂ ਤੁਰੰਤ ਬਾਅਦ ਅਸੀਂ ਹਮਲੇ ਲਈ ਤਿਆਰ ਹੋ ਗਏ।

ਅਸੀਂ ਪਿਛਲੀ ਰਾਤ ਵਾਲੀ ਹੀ ਫ਼ੌਜੀ ਕਾਰਵਾਈ ਦੀ ਯੋਜਨਾ ਰੱਖੀ ਅਤੇ 10 ਕੁ ਵਜੇ ਰਾਤ ਨੂੰ 2200 ਜਵਾਨ ਮੇਨ ਦਰਵਾਜ਼ੇ ਰਾਹੀ ਅੰਦਰ ਤੋਰ ਦਿੱਤੇ ਗਏ ਅਤੇ 1700 ਜਵਾਨਾਂ ਨੂੰ ਕਵਰ ਫਾਇਰਿੰਗ ਬਣਾ ਕੇ ਰੱਖਿਆ ਗਿਆ। ਸਾਡੇ 2200 ਜਵਾਨ ਆਧੁਨਿਕ ਹਥਿਆਰਾਂ ਨਾਲ ਲੈਸ ਹੋ ਕੇ ਜਦੋਂ ਰੀਂਗਦੇ ਅੰਦਰ ਜਾ ਰਹੇ ਸਨ ਤਾਂ ਇਕ ਵਾਰ ਸ਼ਾਇਦ ਰੱਬ ਵੀ ਭੈਭੀਤ ਹੋ ਗਿਆ ਹੋਵੇਗਾ ਅਤ ਜਿਨ੍ਹਾਂ ਨਾਲ ਮੁਕਾਬਲਾ ਸੀ, ਜਿਨ੍ਹਾਂ ਕੋਲ ਦੇਸੀ ਹਥਿਆਰ ਅਤੇ ਸਾਬਕਾ ਭਾਰਤੀ ਫ਼ੌਜੀ ਜਰਨੈਲ ਸੁਬੇਗ ਸਿੰਘ ਅਤੇ ਇਕ ਪੱਕੀ ਬਿਲਡਿੰਗ ਸੀ ਜਦੋਂ ਇਤਨੀ ਫ਼ੌਜ ਅੰਦਰ ਚੱਲੀ ਤਾਂ ਸਾਡੇ ਸੀਨੀਅਰ ਅਫ਼ਸਰ ਵੀ ਇਹ ਕਹਿਣ ਲੱਗੇ ਜੇਕਰ ਸਰਕਾਰ ਸਾਡੇ ਹੱਥਾਂ ਵਿਚ ਇਹ ਪਾਵਰ ਦੇਵੇ ਤਾਂ ਅਸੀਂ ਚੀਨ, ਬੰਗਲਾਦੇਸ਼ ਅਤੇ ਪਾਕਿਸਤਾਨ ਨੂੰ ਕੁਝ ਮਹੀਨਿਆਂ ਵਿਚ ਹਿੰਦੋਸਤਾਨ ਦੇ ਵਿਚ ਮਿਲਾ ਦੇਈਏ ਅਤੇ ਭਾਰਤ ਦੀ ਤਾਕਤ ਸਾਰੀ ਦੁਨੀਆਂ ਵਿਚ ਮੰਨੀ ਜਾਵੇਗੀ।

ਸਾਨੂੰ ਸਿਰਫ਼ ਜਨਰਲ ਸੁਬੇਗ ਸਿੰਘ ਦਾ ਹੀ ਫ਼ਿਕਰ ਸੀ ਕਿ ਉਹ ਬਹੁਤ ਤੇਜ਼ ਦਿਮਾਗ਼ ਹੈ, ਸ਼ਾਇਦ ਹਾਥੀ ਦੇ ਦੰਦਾਂ ਵਾਂਗ ਦਿਖਾਵੇ ਕੁਝ ਹੋਰ ਅਤੇ ਕਰੇ ਕੁਝ ਹੋਰ। ਸਾਰੇ ਜਵਾਨਾਂ ਵਿਚ ਬਹੁਤ ਜੋਸ਼ ਸੀ। ਉਹ ਇਕ-ਦੂਜੇ ਤੋਂ ਅੱਗੇ ਹੋ ਕੇ ਪਰਮਵੀਰ ਚੱਕਰ ਹਾਸਲ ਕਰਨਾ ਚਾਹੁੰਦੇ ਸਨ। ਸਾਡਾ ਅਨੁਮਾਨ ਸੀ ਕਿ ਰਾਤੋ-ਰਾਤ ਸਾਰੇ ਅੱਤਵਾਦੀ ਮਾਰ ਕੇ ਸਵੇਰ-ਸਾਰ ਹਰਿਮੰਦਰ ਸਾਹਿਬ ਵਿਚ ਕੀਰਤਨ ਚਲਾ ਦੇਵਾਂਗਾ, ਕਿਉਂਕਿ ਜਥੇਦਾਰ ਕ੍ਰਿਪਾਲ ਸਿੰਘ ਤਾਂ ਸਾਡੇ ਆਖੇ ਵਿਚ ਸੀ। ਅਸੀਂ ਇਹਨਾਂ 2200 ਜਵਾਨਾਂ ਵਿਚ 1880 ਉਹ ਸੂਰਮੇ ਲਾਏ, ਜਿਨ੍ਹਾਂ ਨੇ 1972 ਦੀ ਪਾਕਿਸਤਾਨ ਦੀ ਜੰਗ ਵਿਚ ਵਧ-ਚੜ੍ਹ ਕੇ ਹਿੱਸਾ ਲਿਆ ਸੀ ਅਤੇ ਉਹਨਾਂ ਨੇ ਆਪਣੀ ਸੂਰਮਗਤੀ ਅਤੇ ਜੰਗ ਕਰਤਬ ਦਿਖਾ ਕੇ ਪਾਕਿਸਤਾਨ ਦੀ ਫ਼ੌਜ ਨੂੰ ਮੂਧੇ ਮੂੰਹ ਪਾਇਆ ਸੀ। ਇਹ 1880 ਫ਼ੌਜੀ ਨਹੀਂ, ਜਾਦੂ ਦੀ ਫ਼ੌਜ ਸੀ, ਜਿਨ੍ਹਾਂ ਕੋਲ ਤੇਜ਼ ਦਿਮਾਗ, ਫ਼ੁਰਤੀ, ਹੌਂਸਲਾ ਅਤੇ ਆਧੁਨਿਕ ਹਥਿਆਰ ਸਨ। ਸਾਨੂੰ ਭਿੰਡਰਾਂਵਾਲੇ ਦੇ ਚੇਲਿਆਂ 'ਤੇ ਤਰਸ ਆ ਰਿਹਾ ਸੀ ਜਿਹੜੇ ਦੇਸੀ ਹਥਿਆਰਾਂ ਦੇ ਡਰਾਵਿਆਂ ਨਾਲ ਸ਼ਹਿਰਾਂ ਅਤੇ ਪਿੰਡਾਂ 'ਤੇ ਆਪਣਾ ਰੋਹਬ ਪਾਉਂਦੇ ਸਨ। ਪਰ ਅੱਜ ਉਹਨਾਂ ਦਾ ਮੁਕਾਬਲਾ ਭਾਰਤੀ ਫ਼ੌਜ ਦੇ ਲੋਹੇ ਦੇ ਬੰਦਿਆਂ ਨਾਲ ਸਿਰਫ਼ ਦੇਸੀ ਰਫ਼ਲਾਂ ਨਾਲ ਹੋਣਾ ਸੀ। ਇਹ ਸੋਚ ਕੇ ਹਾਸਾ ਆ ਰਿਹਾ ਸੀ ਕਿ ਭਿੰਡਰਾਂਵਾਲੇ ਕਿਹੜੀਆਂ ਤੋਪਾਂ ਆਸਰੇ ਹਥਿਆਰ ਸੁੱਟਣ ਲਈ ਤਿਆਰ ਨਹੀਂ ਹੈ

ਅੱਜ ਉਹਨਾਂ ਦਾ ਪਹਿਲਵਾਨਾਂ ਦੇ ਅਖਾੜੇ ਵਿਚ ਇਕ ਸੰਸਾਰ ਜੇਤੂ ਪਹਿਲਵਾਨ ਦਾ ਮੁਕਾਬਲਾ ਇਕ ਕਮਜ਼ੋਰ ਅਤੇ ਬੀਮਾਰ ਬੰਦੇ ਨਾਲ ਹੋਣ ਬਰਾਬਰ ਸੀ। ਅਖ਼ੀਰ 2 ਜੂਨ ਰਾਤ ਨੂੰ 10.30 ਵਜੇ ਫ਼ੌਜ ਨੂੰ ਅੰਦਰ ਜਾਣ ਦੀ ਹਰੀ ਝੰਡੀ ਦੇ ਦਿੱਤੀ ਗਈ। ਸਾਡੀ ਫ਼ੌਜ ਰੀਂਗਦੀ ਹੋਈ ਮੇਨ ਦਰਵਾਜ਼ੇ ਰਾਹੀਂ ਅੰਦਰ ਦਾਖ਼ਲ ਹੋ ਗਈ ਅਤੇ ਸਰੋਵਰ ਦੇ ਆਸੇ-ਪਾਸੇ ਖਿਲਰਨ ਲੱਗੀ। ਸਾਡਾ ਅੰਦਾਜ਼ਾ ਸੀ ਕਿ ਭਿੰਡਰਾਂਵਾਲੇ ਦੇ ਅੱਧੇ ਚੇਲੇ ਸ਼ਇਦ ਸੌਂ ਗਏ ਹੋਣਗੇ ਕਿਉਂਕਿ ਸਾਨੂੰ ਸੀ.ਆਈ.ਡੀ. ਵਾਲਿਆਂ ਨੇ ਦੱਸਿਆ ਸੀ ਕਿ ਭਿੰਡਰਾਂਵਾਲਾ ਸਭ ਨੂੰ 2 ਵਜੇ ਸਵੇਰੇ ਉਠਾ ਕੇ ਰੱਬ ਦਾ ਨਾਮ ਜਪਾਉਂਦਾ ਹੈ।

ਸੋ ਸਾਡਾ 2200 ਜਵਾਨ ਅੰਦਰ ਪੂਰਾ ਛਾ ਗਿਆ ਸੀ ਅਤੇ ਲੋੜ ਪੈਣ 'ਤੇ ਅਸੀਂ 2600 ਜਵਾਨ ਹੋਰ ਤਿਆਰ ਰੱਖੇ ਸਨ। ਉਧਰ ਸਾਡਾ 1700 ਜਵਾਨ ਕਵਰ ਫ਼ਾਇਰਿੰਗ ਵਾਸਤੇ ਨਾਲ ਲਾਇਆ ਸੀ। ਉਹ ਵੀ ਆਪਣਾ ਕਰਤਬ ਦਿਆਉਣ ਲਈ ਕਾਹਲਾ ਸੀ। ਉਹ ਚਾਹੁੰਦੇ ਸਨ ਕਿ ਭਿੰਡਰਾਂਵਾਲੇ ਦੇ ਚੇਲੇ ਹਿੱਲਣ-ਜੁੱਲਣ ਤਾਂ ਕਿ ਅਸੀਂ ਦਿਖਈਏ ਕਿ ਅਸੀਂ ਆਪਣੇ 2200 ਜਵਾਨਆਂ ਦੀ ਰੱਖਿਆ ਕਿਵੇਂ ਕਰਦੇ ਹਾਂ ਅਤੇ ਜੰਗ ਵਿਚ ਕਿਸ ਤਰ੍ਹਾਂ ਲੜਿਆ ਜਾਂਦਾ ਹੈ, ਪਰ ਉਹ ਮਹਾਨ 1700 ਸੂਰਮੇ ਵੀ ਇਕ ਹੁਕਮ ਵਿਚ ਬੱਝੇ ਸਨ। ਜਦੋਂ ਸਾਡਾ 2200 ਜਵਾਨ ਪੂਰੀ ਤਰ੍ਹਾਂ ਅੰਦਰ ਅਮਰ ਵੇਲ ਦੀ ਤਰ੍ਹਾਂ ਛਾ ਗਿਆ ਤਾਂ ਇਸ ਸਮੇਂ ਇਗ ਉਹ ਭਾਣਾ ਵਰਤ ਗਿਆ ਜਿਹੜਾ ਅਸੀਂ ਕਦੇ ਸੋਚਿਆ ਵੀ ਨਹੀਂ ਸੀ ਅਤੇ ਇਹ ਭਾਣਾ ਐਸਾ ਸੀ ਕਿ ਵੱਡੇ-ਵੱਡੇ ਅਭਿੰਮਨੂੰ ਚੱਕਰ ਰਚਣ ਵਾਲੇ ਗੋਡਿਆਂ ਵਿਚ ਸਿਰ ਦੇ ਲੈਣਗੇ। ਸਾਡੀ ਸਾਰੀ ਸਕੀਮ ਫੇਲ੍ਹ ਕਰਦਾ ਹੋਇਆ ਸਾਡੇ 'ਤੇ ਭਾਰੂ ਪੈ ਗਿਆ ਤੇ ਦਿੱਲੀ ਤਕ ਵਾਇਰਲੈੱਸ ਸੈੱਟ ਖੜਕ ਗਏ ਅਤੇ ਸਭ ਫ਼ੌਜੀ ਸੀਨੀਅਰ ਅਫ਼ਸਰ ਦੇ ਥੱਲਿਉਂ ਮਿੱਟੀ ਨਿਕਲ ਗਈ।

ਅਸਲ ਵਿਚ ਗੱਲ ਇਸ ਤਰ੍ਹਾਂ ਹੋਈ ਕਿ ਜਿਸ ਤਰ੍ਹਾਂ ਹਰ ਫ਼ੌਜੀ ਅਫ਼ਸਰ ਜੰਗ ਦੇ ਸਮੇਂ ਕਈ ਸਕੀਮਾਂ ਬਣਾਉਂਦੇ ਹਨ ਅਤੇ ਕਈ ਕੈਂਸਲ ਕਰਦੇ ਹਨ। ਸਾਡੀ ਸਕੀਮ ਇਹ ਸੀ ਕਿ ਪਾਕਿਸਤਾਨ ਦੀ ਜੰਗ ਦੇ ਜੇਤੂ ਸੂਰਮੇ ਅੱਗੇ ਲਾਏ ਜਾਣ ਅਤੇ ਜਦੋਂ ਇਹ ਰੀਂਗਦੇ ਹੋਏ ਹਰਿਮੰਦਰ ਸਾਹਿਬ ਦੇ ਚਾਰ ਪਾਸੇ ਬਣੀਆਂ ਗੈਲਰੀਆਂ ਵਿਚ ਪਹੁੰਚ ਜਾਣ ਤਾਂ ਹੋਰ ਫ਼ੌਜ ਭੇਜੀ ਜਾਵੇ ਤਾਂ ਜੁ ਅੰਦਰ ਬੈਠੇ ਖਾੜਕੂਆਂ ਨਾਲ ਮੁਕਾਬਲਾ ਕੀਤਾ ਜਾਵੇ, ਪਰ ਸਾਡੀ ਫ਼ੌਜ ਜਦੋਂ ਪੂਰੀ ਤਰ੍ਹਾਂ ਸਰੋਵਰ ਦੇ ਚਾਰੇ ਪਾਸੇ ਛਾ ਗਈ ਅਤੇ ਉਹਨਾਂ ਦਾ ਦੂਜਾ ਕੰਮ ਗੈਲਰੀਆਂ ਵੱਲ ਵਧਣਾ ਸੀ, ਜੋ 1700 ਫ਼ੌਜੀ ਜਵਾਨ ਉਹਨਾਂ ਲਈ ਢਾਲ ਦਾ ਕਵਚ ਸਨ, ਉਹਨਾਂ 1700 ਜਵਾਨਾਂ ਨੇ ਅਕਾਲ ਤਖ਼ਤ ਦੇ ਚਾਰ ਪਾਸੇ ਤੋਂ ਉਪਰੋਂ ਆਉਂਦੀ ਗੋਲੀ ਰੋਕਣੀ ਸੀ। ਪਰ ਇਕ ਦਮ ਅੰਦਰ ਹਾਹਾਕਾਰ ਮੱਚ ਗਈ। ਚੀਕਾਂ ਅਸਮਾਨ ਨੂੰ ਪਾੜ ਪਾ ਰਹੀਆਂ ਸਨ, ਜਿਲ ਕੰਬਾਊ ਅਤੇ ਪੱਥਰ ਪਿਘਲਾ ਦੇਣ ਵਾਲੇ ਵੈਣ ਸਾਡੇ ਤੋਂ ਸੁਣੇ ਨਹੀਂ ਸਨ ਜਾ ਰਹੇ ਕਿਉਂਕਿ ਭਿੰਡਰਾਂਵਾਲੇ ਦੇ ਚੇਲਿਆਂ ਨੇ ਇਕਦਮ ਫ਼ਾਇਰਿੰਗ ਖੋਲ੍ਹ ਦਿੱਤੀ। ਸਾਡੇ ਕਵਰ ਕਰ ਰਹੇ 1700 ਜਵਾਨਾਂ ਨੂੰ ਪਤਾ ਨਹੀਂ ਲੱਗ ਰਿਹਾ ਸੀ ਕਿ ਗੋਲੀ ਕਿਧਰੋਂ ਆ ਰਹੀ ਹੈ। ਬੱਸ ਥੱਲੇ ਰੀਂਗ ਰਹੇ ਦੋ-ਦੋਂ ਜਵਾਨਆਂ ਦੇ ਸਰੀਰਾਂ ਵਿਚੋਂ ਇਕ ਮਸ਼ੀਨਗੰਨ ਦੀ ਗੋਲੀ ਲੰਘ ਰਹੀ ਸੀ ਤੇ ਇਕ ਵਾਰੀ ਜਵਾਨਾਂ ਦਾ ਸਰੀਰ ਧਰਤੀ ਤੋਂ 4 ਇੰਚ ਉੱਚਾ ਉੱਠਦਾ ਤੇ ਬਾਅਦ ਵਿਚ ਠੰਢਾ ਹੋ ਜਾਂਦਾ। ਗੋਲੀ ਇਤਨੀ ਨੇੜਿਉਂ ਆ ਰਹੀ ਸੀ, ਜਿਸ ਕਰਕੇ ਸਾਡੇ ਜਵਾਨਾਂ ਦਾ ਬਹੁਤ ਭਾਰੀ ਨੁਕਸਨਾ ਹੋ ਰਿਹਾ ਸੀ। ਸਾਡੇ ਕਵਚ ਦੇ 1700 ਜਵਾਨ ਉਧਰ ਬਿਲਡਿੰਗ ਵੱਲ ਪੂਰੀ ਗੋਲੀ ਚਲਾ ਰਹੇ ਸਨ, ਪਰ ਅੱਗੋਂ ਗੋਲੀ ਬੰਦ ਹੋਣ ਦਾ ਨਾਂ ਨਹੀਂ ਸੀ ਲੈ ਰਹੀ, ਜਿਸ ਕਰਕੇ ਅਖ਼ੀਰ ਸਾਨੂੰ ਹਾਈ ਅਲਰਟ ਦਾ ਅਲਾਰਮ ਵਜਾਉਣਾ ਪਿਆ, ਜਿਸ ਦਾ ਭਾਵ ਦੁਸ਼ਮਣ ਤੋਂ ਆਪਣਾ-ਆਪ ਬਚਾ ਕੇ ਨਿਕਲੋ, ਜਿਸ ਤਰ੍ਹਾਂ 1962 ਵਿਚ ਚੀਨ ਦੀ ਜੰਗ ਦੇ ਸਮੇਂ ਵਰਤਿਆ ਗਿਆ ਸੀ। ਸਾਡੇ ਜਵਾਨ ਇਤਨਾ ਘਬਰਾ ਗਏ ਕਿ ਆਪਣੇ ਹਥਿਆਰ ਉਥੇ ਹੀ ਸੁੱਟਣੇ ਪਏ ਪਰ ਮੇਨ ਦਰਵਾਜ਼ੇ ਤਕ ਪਹੁੰਚਣਾ ਮੁਸ਼ਕਲ ਸੀ। ਜੋ ਦੂਰ ਸਨ, ਉਹ ਸ਼ਹੀਦੀਆਂ ਪਾ ਗਏ। ਸਾਡੇ 1187 ਦਵਾਨ ਆਪਣੀਆਂ ਜਾਨਾਂ ਬਚਾ ਕੇ ਨਿਕਲ ਸਕੇ। ਇਹਨਾਂ ਦੋਨਾਂ ਵਿਚੋਂ 164 ਜਵਾਨ ਹੀ ਸਹੀ ਸਲਾਮਤ ਸਨ। ਬਾਕੀ ਬਹੁਤੇ ਤਾਂ ਇਹੋ ਜਿਹੇ ਸਨ ਜਿਹੜੇ ਆਪਣੀਆਂ ਦੋਹਾਂ ਅਤੇ ਦੋਨੋਂ ਲੱਤਾਂ ਗੁਆ ਚੁੱਕੇ ਸਨ। ਸਾਡੇ ਲਈ ਇਹ ਬਹੁਤ ਸ਼ਰਮ ਵਾਲੀ ਗੱਲ ਸੀ ਕਿ ਅਸੀਂ ਦੁਸ਼ਮਣ ਦਾ ਬਿਲਕੁਲ ਨੁਕਸਾਨ ਕੀਤੇ ਬਗ਼ੈਰ

ਆਪਣੇ 2076 ਜਵਾਨ ਮੌਤ ਦੇ ਮੂੰਹ ਵਿਚ ਪਾ ਬੈਠੇ। ਅਸੀਂ ਇਹ ਸੋਚਿਆਂ ਵੀ ਨਹੀਂ ਸੀ ਕਿ ਉਹਨਾਂ ਕੋਲ ਅੰਦਰ ਭਾਰੀਆਂ ਮਸ਼ੀਨਗੰਨਾਂ ਹੋਣਗੀਆਂ।

ਬਾਅਦ 'ਚ 8 ਜੂਨ ਸਾਨੂੰ ਇਸ ਸਾਰੀ ਕਹਾਣੀ ਦਾ ਪਤਾ ਲੱਗਾ ਕਿ ਜਦੋਂ ਸਾਡੇ ਸਾਰੇ ਜਵਾਨ ਸਰੋਵਰ ਦੇ ਚਾਰੇ ਪਾਸੇ ਫੈਲ ਗਏ ਤਾਂ ਬਿਲਡਿੰਗ ਦੇ ਅੰਦਰ ਕੰਧਾਂ ਵਿਚ ਧਰਤੀ ਤੋਂ ਸਿਰਫ਼ 3 ਇੰਚ ਉੱਚੀਆਂ ਵਰਮੇ ਨਾਲ 2-2 ਇੰਜ ਲੰਬੀਆਂ ਮੋਰੀਆਂ ਕੀਤਾਂ ਹੋਈਆਂ ਸਨ, ਇਕ ਮੋਰੀ ਵਿਚ ਮਸ਼ੀਨਗੰਨ ਦੀ ਨਾਲੀ ਅਤੇ ਦੂਜੀ ਅੱਖ ਨਾਲ ਦੇਖਣ ਲਈ ਕੱਢੀ ਗਈ ਸੀ, ਗੋਲੀ ਧਰਤੀ ਤੋਂ ਸਿਰਫ਼ 3 ਇੰਚ ਉੱਚੀ ਆ ਰਹੀ ਸੀ ਤਾਂ ਧਰਤੀ 'ਤੇ ਲੰਮਾ ਪਿਆ ਆਦਮੀ ਕਿਸ ਤਰ੍ਹਾਂ ਆਪਣੀ ਜਾਨ ਬਚਾ ਸਕਦਾ ਹੈ, ਜਦੋਂ ਕਿ ਉਪਰ ਬੈਠੇ ਖਾੜਕੂ ਅੰਦਰ ਬੈਠੇ ਰਹੇ ਅਤੇ ਸਾਡੇ 1700 ਜਵਾਨ ਉਪਰ ਹੀ ਗੋਲੀ ਚਲਾਉਂਦੇ ਰਹੇ ਜਦੋਂ ਕਿ ਗੋਲੀਂ ਤਾਂ ਧਰਤੀ ਕੱਢ ਰਹੀ ਸੀ। ਇਸ ਕਾਂਡ ਨੇ ਮੇਰਾ ਬਲੱਡ ਪ੍ਰੈਸ਼ਰ ਵਧਾ ਦਿੱਤਾ ਅਤੇ ਅਸੀਂ ਸਾਰੇ ਸੀਨੀਅਰ ਅਫ਼ਸਰ ਸੋਚਾਂ ਵਿੱਚ ਪੈ ਗਏ।
ਅਸੀਂ ਸਾਰੇ ਜ਼ਖਮੀ ਜਵਾਨਾਂ ਨੂੰ ਛੇਤੀ ਨਾਲ ਡਾਕਟਰੀ ਸਹਾਇਤਾ ਦਿੱਤੀ। ਹਰਿੰਮਦਰ ਸਾਹਿਬ ਦੇ ਘੇਰੇ ਵਿਚ ਜੋ ਵੀ ਜ਼ਖ਼ਮੀ ਪਏ ਜਵਾਨਾਂ ਦੀਆਂ ਚੀਕਾਂ ਸੁਣਾਈ ਦੇ ਰਹੀਆਂ ਸਨ, ਪਰ ਜ਼ਖ਼ਮੀ ਜਵਾਨਾਂ ਨੂੰ ਚੁੱਕਣ ਦਾ ਕੋਈ ਰਾਹ ਨਹੀਂ ਮਿਲ ਰਿਹਾ ਸ । ਅਖ਼ੀਰੀ ਸਵੇਰੇ 2 ਵਜੇ ਇਕ ਲਾਊਡ ਸਪੀਕਰ ਰਾਹੀਂ ਭਿੰਡਰਾਂਵਾਲੇ ਨੂੰ ਲਾਸ਼ਾਂ ਚੁੱਕਣ ਲਈ ਬੇਨਤੀ ਕੀਤੀ ਗਈ ਅਤੇ ਨਾਲ ਚਿਤਾਵਨੀ ਦਿੱਤੀ ਗਈ ਕਿ ਜੇਕਰ ਇਹ ਲਾਸ਼ਾਂ 3-4 ਘੰਟੇ ਹੋਰ ਨਾ ਚੁੱਕੀਆਂ ਗਈਆਂ ਤਾਂ ਬਦਬੂ ਫੈਲ ਜਾਵੇਗੀ ਤੇ ਕਈ ਭਿਆਨਕ ਬੀਮੀਰੀਆਂ ਸਾਰੇ ਸ਼ਹਿਰ ਨੂੰ ਆਪਣੇ ਕਬਜ਼ੇ ਵਿਚ ਲੈ ਲੈਣਗੀਆਂ। ਜਿਸ ਦਾ ਸਾਨੂੰ ਅੱਗੋਂ ਉੱਤਰ ਹਾਂ ਵਿਚ ਆਇਆ। ਅਸੀਂ ਉਸ ਸਮੇਂ ਇਕ ਘੰਟੇ ਵਿਚ 300 ਭੰਗੀ ਮੰਗਵਿਆ ਅਤੇ ਲਾਸ਼ਾਂ ਨੂੰ ਬਾਹਰ ਕੱਢਣਾ ਸ਼ੁਰੂ ਕੀਤਾ। ਤਕਰੀਬਨ ਡੇਢ ਘੰਟੇ ਵਿਚ ਸਾਰੀਆਂ ਲਾਸ਼ਾਂ ਬਾਹਰ ਕੱਢੀਆਂ ਗਈਆ, ਜਿਨ੍ਹਾਂ ਵਿਚ ਕੁਝ ਜ਼ਖਮੀ ਵੀ ਸਨ ਪਰ ਖੂਨ ਜ਼ਿਆਦਾ ਨਿਕਲਣ ਕਰਕੇ ਸ਼ਹੀਦੀ ਜਾਮ ਪੀ ਗਏ ਸਨ। ਹੁਣ ਸਾਡੇ ਅੱਗੇ ਜਿਨ ਦਾ ਚਾਨਣ ਦਸਤਕ ਦੇ ਰਿਹਾ ਸੀ। ਜਦੋਂ ਕਿ ਅਸੀਂ ਸੋਚਿਆ ਸੀ ਕਿ ਦਿਨ ਚੜ੍ਹਨ ਤਕ ਭਿੰਡਰਾਂਵਾਲੇ ਮਾਰ ਦੇਵਾਂਗੇ। ਜਨਰਲ ਸੁੰਦਰਜੀ ਅਤੇ ਦਿਆਲ ਜੀ ਸਾਰੀ ਰਾਤ ਸੁੱਤੇ ਨਹੀਂ ਸਨ। ਹੁਣ ਸਾਨੂੰ ਬਿਨਾਂ ਕਿਸੇ ਦੇਰੀ ਕੀਤੇ ਤੋਂ ਕੋਈ ਹੋਰ ਸਕੀਮ ਕੱਢਣੀ ਸੀ। ਅਜੇ ਸੂਰਜ ਪੂਰੀ ਤਰ੍ਹਾਂ ਨਿਕਲਿਆ ਨਹੀਂ ਸੀ, ਇਕ ਦੂਫ਼ਾਨੀ ਮੀਟਿੰਗ ਕੀਤੀ ਗਈ ਅਤੇ ਹੋਏ ਸਾਰੇ ਨੁਕਸਾਨ ਦਾ ਅੰਦਾਜ਼ਾ ਲਾਇਆ ਗਿਆ। ਅਸਲ ਵਿਚ ਸਾਡੀ ਸੀ.ਆਈ.ਡੀ. ਦੀ ਰਿਪੋਰਟ ਮੁੱਢੋਂ ਹੀ ਗ਼ਲਤ ਸੀ। ਮੈਨੂੰ ਪਹਿਲਾਂ ਹੀ ਸ਼ੱਕ ਸੀ ਜਨਰਲ ਸੁਬੇਗ ਸਿੰਘ ਵਰਗਾ ਕੋਈ ਜ਼ਰੂਰ ਹਕੀਕਤ 'ਤੇ ਪਰਦਾ ਪਾ ਕੇ ਕੋਈ ਚੱਕਰਵਿਊ ਰਚੇਗਾ, ਸੋ ਮੇਰਾ ਸ਼ੱਕ ਸਹੀ ਨਿਕਲਿਆ। ਹੁਣ ਇਹ ਫ਼ੈਸਲਾ ਲਿਆ ਗਿਆ ਕਿ ਜਿਵੇਂ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਰਿਹਾਇਸ਼ੀ ਬਿਲਡਿੰਗਾਂ ਸਨ, ਉਹਨਾਂ ਨੂੰ ਫ਼ੌਜ ਨੇ ਆਪਣੇ ਕਬਜ਼ੇ ਵਿਚ ਕਰ ਕੇ ਮੋਰਚਾਬੰਦੀ ਕੀਤੀ ਸੀ ਅਤੇ ਮਸ਼ੀਨਗੰਨਾਂ ਫਿੱਟ ਕੀਤੀਆਂ। ਸੋ ਸਾਡੀ ਇਹ ਫ਼ੌਜ ਹਰਿੰਮਦਰ ਸਾਹਿਬ ਦੇ ਚਾਰੇ ਪਾਸੇ ਮਜ਼ਬੂਤ ਬਿਲਡਿੰਗਾਂ ਦੇ ਤਹਿਖ਼ਾਨਿਆਂ ਵਿਚ ਬੈਠੇ ਖਾੜਕੂਆਂ ਨੂੰ ਬਿਲਡਿੰਗ ਦੀ ਛੱਤ ਉਪਰ ਨਹੀਂ ਸੀ ਆਉਣ ਦਿੰਦੀ ਸੀ ਕਿਉਂਕਿ ਅਕਾਲ ਤਖ਼ਤ ਅਤੇ ਇਸ ਦੇ ਨਾਲ ਲੱਗਦੀਆਂ ਸਾਰੀਆਂ ਬਿਲਡਿੰਗਾਂ ਦੀਆਂ ਛੱਤਾ ਸਾਡੀ ਫ਼ੌਜ ਦੇ ਨਿਸ਼ਾਨੇ ਹੇਠ ਸਨ। ਸੋ ਫ਼ੈਸਲਾ ਕੀਤਾ ਗਿਆ ਕਿ ਹੈਲੀਕਾਪਟਰਾਂ ਦੇ ਨਾਲ ਉਪਰੋਂ ਕਮਾਂਡੋ ਉਤਾਰੇ ਜਾਣ, ਜਿਨ੍ਹਾਂ ਨੂੰ ਛੋਟੀਆਂ ਗੰਨਾਂ ਅਤੇ 60-60 ਗਰਨੇਡ ਦਿੱਤੇ ਜਾਣ। ਇਹ ਉਪਰ ਛੱਤਾਂ 'ਤੇ ਉਤਰ ਕੇ ਉਪਰੋਂ ਮਘੋਰਿਆਂ ਵਿਚ ਗਰਨੇਡ ਸੁੱਟਣ ਅਤੇ ਜਦੋਂ ਬਿਲਡਿੰਗ ਦੀਆਂ ਉਪਰਲੀਆਂ ਮੰਜ਼ਲਾਂ ਵਿਚ ਤਬਾਹੀ ਮੱਚੇਗੀ ਤਾਂ ਖਾੜਕੂ ਆਪਣੇ ਆਪ ਹੇਠਾਂ ਚਲੇ ਜਾਣਗੇ ਅਤੇ ਫ਼ੌਜ ਉਪਰਲੀਆਂ ਮੰਜ਼ਲਾਂ 'ਤੇ ਕਬਜ਼ਾ ਕਰ ਲਵੇਗੀ ਅਤੇ ਫੇਰ ਅੱਥਰੂ ਗੈਸ ਜਾਂ ਮਾਰੂ ਗੈਸ ਵਰਤ ਕੇ ਥੱਲੇ ਤਕ ਦੇ ਖਾੜਕੂ ਮਾਰੇ ਜਾ ਸਕਣਗੇ। ਸੋ ਇਸ ਸਕੀਮ ਨੂੰ ਜਨਰਲ ਦਿਆਲ ਜੀ ਨੇ ਹਰੀ ਝੰਡੀ ਦੇ ਦਿੱਤੀ। ਸੋ ਸ ਕੰਮ ਲਈ ਗਿਆਰਾਂ ਹੈਲੀਕਾਪਟਰ ਲਾਏ ਗਏ ਅਤੇ ਸਵੇਰੇ 6-2- 'ਤੇ ਸਾਰੇ ਕਮਾਂਡੋ ਉਤਾਰਨੇ ਸ਼ੁਰੂ ਕੀਤੇ ਗਏ। ਸਾਡੀ ਸਕੀਮ ਮੁਤਾਬਕ 7 ਵਜੇ ਤਕ 912 ਕਮਾਂਡੋ ਉਤਾਰ ਦੇਣੇ ਸਨ। ਫੇਰ ਸਭ ਇਕ ਨਿਸ਼ਚਤ ਸਮੇਂ 'ਤੇ ਇਕੱਠੀ ਕਾਰਵਾਈ ਕਰਨੀ ਸੀ।

ਸੋ ਹੈਲੀਕਾਪਟਰ ਆਪਣਾ ਕੰਮ ਕਰਨ ਲੱਗੇ। ਇਧਰ ਉੱਚੀਆਂ ਬਿਲਡਿੰਗਾਂ 'ਤੇ ਬੈਠੇ ਸਾਡੇ ਸਾਰੇ ਜਵਾਨ ਇਕ ਸਕੀਮ ਅਧੀਨ ਅਕਾਲ ਤਖ਼ਤ ਦੇ ਵਿਹੜੇ ਵਿਚ ਨਿਸ਼ਚਿਤ ਥਾਵਾਂ 'ਤੇ ਲਗਾਤਾਰ ਗੋਲੀਆਂ ਚਲਾਉਣ ਲੱਗੇ ਤਾਂ ਜੁ ਖਾੜਕੂਆਂ ਦਾ ਧਿਆਨ ਆਪਣੇ ਬਚਾਅ ਵਿਚ ਹੀ ਲੱਗਿਆ ਰਹੇ। ਕਮਾਂਡੋਆਂ ਦੇ ਉਤਰਦਿਆਂ ਦੌਰਾਨ ਸਾਡੇ ਜਵਾਨਾਂ ਨੇ ਤਕਰੀਬਨ ਇਕ ਲੱਖ ਗੋਲੀ ਚਲਾਈ, ਸਾਡੇ ਸਾਰੇ ਜਵਾਨ ਗਰਨੇਡਾਂ ਨਾਲ ਲੱਦੇ ਹੋਏ ਸਫਲਤਾ ਪੂਰਵਕ ਉਪਰਲੀਆਂ ਛੱਤਾਂ 'ਤੇ ਉਤਰ ਗਏ। ਹੁਣ ਇਹਨਾਂ ਜਵਾਨਾਂ ਨੇ ਅਕਾਲ ਤਖ਼ਤ ਅਤੇ ਸਮੂਹ ਬਿਲਡਿੰਗ ਵਿਚ ਇਕ ਐਸਾ ਤੂਫ਼ਾਨ ਖੜਾ ਕਰਨਾ ਸੀ ਕਿ ਭਿੰਡਰਾਂਵਾਲੇ ਨੇ ਇਕ ਵਾਰੀ ਭਾਰਤੀ ਫ਼ੌਜ ਨੂੰ ਦੇਖ ਕੇ ਸੋਟਾਂ ਵਿਚ ਪੈ ਜਾਣਾ ਸੀ। ਸਾਡੇ 912 ਕਮਾਂਡੋ ਜਮਦੂਤਾਂ ਦਾ ਰੂਪ ਧਾਰਨ ਕਰੀ ਬੈਠੇ ਸਨ ਅਤੇ ਮੌਤ-ਮੌਤ ਕੂਕਦੇ ਫਿਰਦੇ ਸਨ। ਉਹ ਕ ਦੂਜੇ ਤੋਂ ਵੱਧ ਕੇ ਆਪਣੇ ਕਾਰਨਾਮੇ ਦਿਖਾਉਣ ਲਈ ਕਾਹਲੇ ਸਨ ਕਿਉਂਕਿ ਕਮਾਂਡੋਆਂ ਨੂੰ ਆਮ ਫ਼ੌਜ ਅਤੇ ਪੁਲਿਸ ਨਾਲੋਂ ਇਕ ਵਿਸ਼ੇਸ਼ ਸਿਖਲਾਈ ਦਿੱਤੀ ਜਾਂਦੀ ਹੈ ਅਤੇ ਬਹੁਤ ਹੀ ਚਸਤੀ ਅਤੇ ਫੁਰਤੀ ਵਾਲੀ ਕਮਾਂਡੋ ਸਿਖਲਾਈ ਵਿਚ ਪਾਸ ਹੋ ਸਕਦਾ ਹੈ। ਸਾਡੇ ਕਮਾਂਡੋ

ਇਤਨੇ ਕਾਹਲੇ ਸਨ ਕਿ ਉਹ ਚੈਨ ਨਾਲ ਮਿਥੇ ਸਮੇਂ ਲਈ ਇੰਤਜ਼ਾਰ ਵੀ ਨਹੀਂ ਕਰ ਰਹੇ ਸੀ, ਉਹ ਲਗਾਤਾਰ ਵਾਇਰਲੈੱਸ 'ਤੇ ਕਾਰਵਾਈ ਦੀ ਮੰਗ ਕਰ ਰਹੇ ਸਨ, ਪਰ ਅਚਾਨਕ ਹੀ ਇਕ ਐਸੀ ਅਕਾਸ਼ੀ ਬਿਜਲੀ ਸਾਡੇ ਜਵਾਨਾਂ 'ਤੇ ਪੈਣੀ ਸ਼ੁਰੂ ਹੋਈ ਕਿ ਇਹ ਅਕਾਸ਼ੀ ਬਿਜਲੀ ਕੋਈ ਹੋਰ ਨਹੀਂ, ਮਸ਼ੀਨਗੰਨਾਂ ਦੀਆਂ ਗੋਲੀਆਂ ਦੀ ਸੀ ਤੇ ਉਹਨਾਂ ਭਾਰੀ ਮਸ਼ੀਨਗੰਨਾਂ ਦੀ ਸੀ ਜਿਸਦੀ ਗੋਲੀ 1800 ਮੀਟਰ ਤਕ ਜਾਂਦੀ ਹੈ। ਸਾਡੀ ਸੀ.ਆਈ.ਡੀ. ਇਤਨੀ ਨਿਕੰਮੀ ਨਿਕਲੀ ਕਿ ਜਿਸ ਕਰਕੇ ਸਾਨੂੰ ਇਤਨਾ ਨੁਕਸਾਨ ਉਠਾਉਣਾ ਪੈ ਰਿਹਾ ਸੀ ਜਿਤਨਾ ਪਾਕਿਸਤਾਨ ਦੀ ਜੰਗ ਸਮੇਂ ਵੀ ਨਹੀਂ ਹੋਇਆ ਸੀ। ਇਹ ਗੋਲੀ ਅਚਾਨਕ ਇਕ ਦਮ ਸ਼ੁਰੂ ਹੋਈ, ਜਿਸ ਤੋਂ ਪਤਾ ਲੱਗਦਾ ਹੈ ਕਿ ਇਹ ਗੋਲੀ ਇਕ ਫ਼ੌਜੀ ਅਫ਼ਸਰ ਦੀ ਸਕੀਮ ਤੋਂ ਬਗ਼ੈਰ ਨਹੀਂ ਸੀ ਚੱਲ ਸਕਦੀ, ਉਹ ਫ਼ੌਜੀ ਅਫ਼ਸਰ ਜਨਰਲ ਸੁਬੇਗ ਸਿੰਘ ਹੀ ਸੀ। ਜਦੋਂ ਸਾਡੇ ਕਮਾਂਡੋ ਉਤਰ ਰਹੇ ਸਨ ਤਾਂ ਸਾਰੀ ਸੁਰੱਖਿਆ ਵਾਲੀ ਫ਼ੌਜ ਨੇ ਇਤਨੀ ਗੋਲੀ ਚਲਾਈ ਕਿ ਸਮੂਹ ਮੋਰਚਿਆਂ ਵਿਚ ਬੈਠੇ ਖਾੜਕੂਆਂ ਵੱਲੋਂ ਕਮਾਂਡੋਆਂ ਦੇ ਉਤਰਨ ਵਿਚ ਕੋਈ ਰੁਕਾਵਟ ਨਾ ਆਵੇ ਪਰ ਉੱਚੇ-ਉੱਚੇ ਬੁੰਗੇ ਅਤੇ ਉੱਚੀ ਪਾਣੀ ਦੀ ਟੈਂਕੀ ਵਿਚ ਸੁਬੰਗ ਸਿੰਘ ਨੇ ਕੰਧਾਂ ਵਿਚ ਮੋਰੀਆਂ ਕਰ ਕੇ ਸਾਬਾਕ ਫ਼ੌਜੀਆਂ ਅਤੇ ਭਾਰੀ ਮਸ਼ੀਨਗੰਨਾਂ ਲਈ ਜ਼ਬਰਦਸਤ ਮੋਰਚਾਬੰਦੀ ਕੀਤੀ ਸੀ। ਸਾਨੂੰ ਅਖ਼ੀਰ ਤੱਕ ਇਸ ਮੋਰਚਾਬੰਦੀ ਦਾ ਪਤਾ ਨਾ ਲੱਗਾ। ਬਾਹਰੋਂ ਦੂਰਬੀਨ ਰਾਹੀਂ ਦੇਖਣ ਤੋਂ ਪਤਾ ਲੱਗਦਾ ਸੀ ਕਿ ਉਥੇ ਮੋਰਚਾ ਤਾਂ ਕੀ ਕੋਈ ਬੰਦਾ ਵੀ ਨਹੀਂ ਦਿੱਸਦਾ ਸੀ। ਸੋ ਸਾਡੇ ਮਤਾਬਕ ਉਥੇ ਕੋਈ ਵੀ ਨਹੀਂ ਸੀ, ਪਰ ਜਦੋਂ ਸਾਡੇ ਕਮਾਂਡੋਆਂ 'ਤੇ ਮੌਤ ਦੀ ਹਨੇਰੀ ਝੁੱਲੀ ਤਾਂ ਇਹਨਾਂ ਤਿੰਨਾਂ ਥਾਵਾਂ ਤੋਂ ਹੀ ਗੋਲੀ ਆਈ। ਸਾਡੇ ਕਮਾਂਡੋਆਂ ਨਾਲ 1919 ਵਿਚ ਜਲ੍ਹਿਆਂ ਵਾਲੇ ਬਾਗ਼ ਦੀ ਘਟਨਾ ਵਾਪਰ ਗਈ, ਕਿਉਂਕਿ ਭੱਜਣ ਨੂੰ ਕੋਈ ਥਾਂ ਨਹੀਂ ਸੀ। ਲੰਬੀ ਦੂਰੀ ਤਕ ਮਾਰ ਕਰਨ ਵਾਲੀਆਂ ਗੋਲੀਆਂ ਦੀ ਮਾਰ ਅੱਗੇ ਆਤਮ ਸਮਰਪਣ ਕਰ ਕੇ ਸ਼ਹੀਦੀ ਜਾਮ ਪੀ ਰਹੇ ਸਨ। ਕਮਾਂਡੋਆਂ ਦੀ ਵਾਗਡੋਰ ਸੰਭਾਲ ਰਹੇ ਜਰਨੈਲ ਅਖ਼ੀਰਲੇ ਪਲ ਤਕ ਜ਼ਖ਼ਮੀ ਹਾਲਤ ਵਿਚ ਸਾਨੂੰ ਜਾਣਕਾਰੀ ਦਿੰਦੇ ਰਹੇ ਅਤੇ ਅਖ਼ੀਰ ਸ਼ਹੀਦੀ ਜਾਮ ਪੀ ਗਏ।

ਸਾਡੇ ਵਾਇਰਲੈੱਸ ਸੈੱਟ ਦੇ ਸੰਪਰਕ ਟੁੱਟ ਗਏ। ਸਾਨੂੰ ਇਹ ਵੀ ਨਾ ਦੱਸ ਸਕੇ ਕਿ ਉਹਨਾਂ ਉੱਤੇ ਗੋਲੀ ਕਿਧਰੋਂ ਆ ਰਹੀ ਹੈ। ਹੁਣ ਤਕ 2988 ਜਵਾਨ ਮਾਰ ਗਏ, ਹੁਣ ਸਾਨੂੰ ਅਸਲ ਵਿਚ ਪਤਾ ਲੱਗ ਗਿਆ ਸੀ ਕਿ ਜੰਗ ਜਿੱਤਣੀ ਕੋਈ ਸੌਖੀ ਨਹੀਂ ਸੀ, ਭਾਵੇਂ ਕਿ ਸਾਡੀਆਂ ਕੀਤੀਆਂ ਕਾਰਵਾਈਆਂ ਜੇ ਕਲਮ ਨਾਲ ਲਿਖੀਏ ਤਾਂ ਪੜ੍ਹਨ ਵਿਚ 15 ਮਿੰਟ ਹੀ ਲੱਗਣਗੇ ਪਰ ਅਸਲੀ ਕਾਰਵਾਈ ਕਰਦਿਆਂ 11 ਘੰਟੇ ਲੱਗ ਗਏ ਸਨ। ਹੁਣ ਅਸੀਂ ਸਾਰੀ ਮੋਰਚਾਬੰਦੀ ਜਾਨਣ ਲਈ ਦੁਬਾਰਾ ਵਿਚਾਰਾਂ ਕਰਨ ਲੱਗੇ ਅਤੇ ਸਾਡੇ ਨਾਲ ਲਗਾਤਾਰ ਸੰਪਰਕ ਬਣਾਈ ਬੈਠੇ ਰਾਜੀਵ ਗਾਂਧੀ ਨੂੰ ਸਾਰੀ ਗੱਲਬਾਤ ਦੱਸੀ ਗਈ। ਸਾਨੂੰ ਵੱਡਾ ਡਰ ਸੀ ਕਿ ਜੇਕਰ ਪੰਜਾਬ ਵਿਚ ਬਗ਼ਾਵਤ ਉੱਠ ਖਲੋਤੀ ਤਾਂ 1947 ਵਾਲੀ ਘਟਨਾ ਵਾਪਰ ਸਕਦੀ ਹੈ, ਪਰ ਇਥੇ ਕੇਂਦਰ ਸਰਕਾਰ ਨੇ ਇਕ ਬਹੁਤ ਸਿਆਣੀ ਚਾਲ ਚੱਲੀ। ਉਸ ਨੇ ਉਸ ਸਮੇਂ 7000 ਉਹ ਪੰਜਾਬੀ ਇਕੱਠੇ ਕੀਤੇ ਜਿਹੜੇ ਥਾਣਿਆਂ ਵਿਚ ਮੁਖ਼ਬਰੀ ਦਾ ਕੰਮ ਕਰਦੇ ਸਨ ਅਤੇ ਸਭ ਨੂੰ ਸਮਝਿਆ ਕਿ ਪੰਜਾਬ ਦੇ ਸਾਰੇ ਪਿੰਡਾਂ ਵਿਚ ਖਿੱਲਰ ਜਾਵੋ, ਉਹਨਾਂ ਨੂੰ ਸਪੈਸ਼ਲ ਅਡੈਂਟੀ ਕਾਰਡ ਦਿੱਤੇ ਗਏ ਤਾਂ ਜੁ ਪੁਲਿਸ ਅਤੇ ਫ਼ੌਜ ਲਈ ਕੋਈ ਅੜਿੱਚਣ ਨਾ ਬਣਨ। ਸਭ ਨੇ ਪਿੰਡਾਂ ਵਿਚ ਜਾ ਕੇ ਇਹ ਕਹਿਣਾ ਸੀ ਕਿ ਫ਼ੌਜ ਨੇ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਦਿਤਾ ਹੈ ਤੇ ਭਿੰਡਰਾਂਵਾਲੇ ਨੇ ਸਭ ਨੂੰ ਛੇਤੀ ਤੋਂ ਛੇਤੀ ਅੰਮ੍ਰਿਤਸਰ ਪਹੁੰਚਣ ਲਈ ਕਿਹਾ ਕਿਉਂਕਿ ਅਗਰ ਪੰਜਾਬ ਦੀ ਇਹ ਜਵਾਨੀ ਪਿੰਡਾਂ ਵਿਚ ਬੈਠੀ ਰਹਿੰਦੀ ਤਾਂ ਜ਼ਰੂਰ ਪਰਲੋ ਮਚਾ ਸਕਦੀ ਸੀ। ਸੋ ਸਾਰੀ ਫ਼ੌਜ ਨੂੰ ਆਰਡਰ ਕੀਤਾ ਗਿਆ ਕਿ ਜੋ ਵੀ ਲੋਕਾਂ ਦੇ ਜਥੇ ਅੰਮ੍ਰਿਤਸਰ ਨੂੰ ਆ ਰਹੇ ਹਨ, ਉਹਨਾਂ ਨੂੰ ਕਿਤੇ ਵੀ ਨਾ ਰੋਕਿਆ ਜਾਵੇ, ਜਦੋਂ ਇਹ ਜਥੇ ਅੰਮ੍ਰਿਤਸਰ ਤੋਂ 20 ਕਿਲੋਮੀਟਰ ਤਕ ਆ ਜਾਣ, ਉਹਨਾਂ ਦਾ ਡਾਂਗਾਂ ਨਾਲ ਸਵਾਗਤ ਕੀਤਾ ਜਾਵੇ ਅਤੇ 12 ਘੰਟੇ ਖੇਤਾਂ ਵਿਚ ਬਿਠਾਏ ਜਾਣ। ਕਿਉਂਕਿ ਜਦੋਂ ਇਹ ਲੋਕ ਥੱਕੇ-ਟੁੱਟੇ ਅੰਮ੍ਰਿਤਸਰ ਪਹੁੰਚਣੇ ਸਨ ਤਾਂ ਫ਼ੌਜ ਵੱਲੋਂ ਪਿਟਾਈ ਹੋਣੀ ਸੀ, ਉਸ ਤੋਂ ਬਾਅਦ 12 ਘੰਟੇ ਹੋਰ ਦੁੱਖ ਝੱਲਣਾ ਪੈਣਾ ਸੀ ਅਤੇ ਫੇਰ ਇਹਨਾਂ ਨੂੰ ਆਪਣੇ ਘਰ ਨੂੰ ਜਾਂਦਿਆਂ ਨੂੰ 2 ਜਿਨ ਤਕ ਤਾਂ ਲੱਗ ਹੀ ਜਾਣੇ ਸਨ, ਸੋ ਜਦੋਂ 5-5 ਦਿਨਾਂ ਪਿੱਛੋਂ ਪੂਰੇ ਥੱਕੇ-ਹੇਰੇ ਘਰ ਪਹੁੰਚਣਾ ਸੀ, ਇਕ ਤਾਂ ਉਦੋਂ ਤਕ ਬਲਿਊ ਸਟਾਰ ਅਪ੍ਰੇਸ਼ਨ ਪੂਰੀ ਤਰ੍ਹਾਂ ਮੁੱਕ ਜਾਣਾ ਸੀ। ਜਦੋਂ ਕਿ ਕੇਂਦਰ ਸਰਕਾਰ ਨੂੰ ਇਸ ਚਾਲ ਦੇ ਫ਼ੇਲ੍ਹ ਹੋਣ ਦੇ 90% ਚਾਂਸ ਲੱਗਦੇ ਸਨ, ਕਿਉਂਕਿ ਭਿੰਡਰਾਂਵਾਲਾ ਆਪਣੇ ਭਾਸ਼ਣਾਂ ਵਿਚ ਕਹਿੰਦਾ ਹੁੰਦਾ ਸੀ ਕਿ ਜਦੋਂ ਅਕਾਲ ਤਖ਼ਤ 'ਤੇ ਹਮਲਾ ਹੋਇਆ ਤਾਂ ਇਧਰ ਨੂੰ ਕੋਈ ਨਾ ਆਵੇ ਪਿੰਡਾਂ ਵਿਚ ਬੈਠੀ ਸੰਗਤ ਉਥੇ ਹੀ ਗੁਰੂ ਘਰ ਦੇ ਨਿੰਦਕਾਂ ਨੂੰ ਸੋਧ ਦੇਵੇ, ਪਰ ਭਿੰਡਰਾਂਵਾਲੇ ਦੀ ਇਸ ਗੱਲ ਨੂੰ ਫੇਲ੍ਹ ਕਰਨ ਵਾਸਤੇ ਕੁਝ ਕਹਾਣੀਆਂ ਵੀ ਝੂਠੀਆਂ ਘੜੀਆਂ ਗਈਆਂ, ਜੋ 7000 ਮੁਖ਼ਬਰਾਂ ਨੂੰ ਲੋਕਾਂ ਵਿਚ ਸੁਣਾਉਣ ਵਾਸਤੇ ਦਿੱਤੀਆਂ ਗਈਆਂ।

ਸਭ ਤੋਂ ਵੱਜਾ ਹਥਿਆਰ ਇਹ ਵਰਤਿਆ ਗਿਆ ਕਿ ਇਹਨਾਂ 7000 ਮੁਖ਼ਬਰਾਂ ਨੂੰ ਪੀਲੇ ਰੰਗ ਦੇ ਹੋਲ ਪਰਨੇ ਬੰਨ੍ਹਣ ਵਾਸਤੇ ਕਿਹਾ ਗਿਆ ਅਤੇ 1 ਫੁੱਟ ਦੀਆਂ ਕਿਰਪਾਨਾਂ ਉਪਰ ਦੀ ਪਾਉਣ ਲਈ ਕਿਹਾ ਗਿਆ ਅਤੇ ਕੁਝ ਕਹਾਣੀਆਂ ਸੁਣਾਈਆਂ ਗਈਆਂ, ਉਹਨਾਂ ਵਿਚੋਂ ਇਹ ਇਹ ਸੀ ਕਿ ਤੁਸੀਂ ਕਹਿਣਾ ਅਸੀਂ ਅਕਾਲ ਤਖ਼ਤ ਵਿਚੋਂ ਬਚ ਕੇ ਨਿਕਲੇ ਹਾਂ, ਭਿੰਡਰਾਂਵਾਲਾ ਫ਼ੌਜ ਦੀਆਂ ਅੱਖਾਂ ਵਿਚ ਮਿੱਟੀ ਪਾ ਕੇ ਪਾਕਿਸਤਾਨ ਨਿਕਲ ਗਿਆ ਅਤੇ ਸਭ ਸੰਗਤ ਨੂੰ ਹਰਿਮੰਦਰ ਸਾਹਿਬ ਦੀ ਬੇਅਦਬੀ ਰੋਕਣ ਲਈ ਅੰਮ੍ਰਿਤਸਰ ਆਉਣ

ਲਈ ਕਿਹਾ ਗਿਆ ਹੈ। ਸੋ ਇਹ ਸਕੀਮ ਬਹੁਤ ਕਾਮਯਾਬ ਹੋਈ। ਲੋਕ ਵਹੀਰਾਂ ਘੱਤ ਕੇ ਅੰਮ੍ਰਿਤਸਰ ਆਉਣ ਲੱਗੇ। ਅੱਗੋਂ ਫ਼ੌਜ ਦੀ ਕੁੱਟ ਪੈਂਦੀ ਅਤੇ ਹਵਾਈ ਫ਼ਾਇਰਿੰਗ ਕਰ ਕੇ ਗੋਲੀ ਦਾ ਡਰਾਵਾ ਦਿੱਤਾ ਜਾਂਦਾ ਅਤੇ ਘਰ ਵਾਪਸ ਮੋੜ ਦਿੱਤੇ ਜਾਂਦੇ। ਸੋ ਭਿੰਡਰਾਂਵਾਲੇ ਦੇ ਭਾਸ਼ਣ ਸਰਕਾਰ ਨੇ ਬੇਅਸਰ ਕਰ ਦਿੱਤੇ। ਇਹ ਸਕੀਮ ਇਸ ਕਰਕੇ ਘੜੀ ਗਈ ਸੀ ਕਿਉਂਕਿ ਅਸੀਂ ਆਪਣੀਆਂ ਕਾਰਵੀਆਂ ਵਿਚ ਬੁਰੀ ਤਰ੍ਹਾਂ ਹਾਰ ਦਾ ਮੂੰਹ ਦੇਖ ਚੁੱਕੇ ਸਾਂ। ਸੋ ਪੰਜਾਬ ਵਿਚ ਬਗ਼ਾਵਤ ਦੀ ਬਲਾ ਦਾ ਇਲਾਜ ਲੱਭ ਲਿਆ ਸੀ।

ਸੋ ਆਪਾਂ ਹਮਲੇ ਦੀ ਗੱਲ ਕਰੀਏ ਤਾਂ 2 ਜੂਨ ਦੀ ਸਵੇਰ ਹੋ ਚੁੱਕੀ ਸੀ, ਸਾਰੀ ਰਾਤ ਮੌਤ ਦਾ ਤਾਂਡਵ ਹੁੰਦਾ ਰਿਹਾ। ਹੁਣ ਅਸੀਂ ਦੁਬਾਰਾ ਗ਼ਲਤੀ ਨਹੀਂ ਕਰ ਸਕਦੇ ਸੀ। ਸਭ ਤੋਂ ਪਹਿਲਾਂ ਇਹ ਗੱਲ ਧਿਆਨ ਵਿਚ ਲਿਆਂਦੀ ਗਈ ਕਿ ਮੋਰਚਿਆਂ ਦੀ ਸਾਡੇ ਕੋਲ ਸਹੀ ਜਾਣਕਾਰੀ ਨਹੀਂ ਹੈ। ਦੂਸਰੀ ਗੱਲ ਇਹ ਕਿ ਸੁਬੇਗ ਸਿੰਘ ਨੇ ਸਾਡੀ ਸੀ.ਆਈ.ਡੀ. ਨੂੰ ਬੁੱਧੂ ਬਣਾਉਣ ਲਈ ਦੇਸੀ ਹਥਿਆਰ ਆਮ ਜਨਤਕ ਰੂਪ ਵਿਚ ਦਿਖਾ ਕੇ ਹਾਥੀ ਦੇ ਦੰਦਾਂ ਵਾਲੀ ਗੱਲ ਕੀਤੀ ਹੈ, ਕਿਉਂਕਿ ਮਾਰੇ ਗਏ ਫ਼ੌਜੀ ਜਵਾਨਾਂ ਨੇ ਸਰੀਰਾਂ ਵਿਚੋਂ ਟੈਂਕ ਉਪਰ ਬੀੜਨ ਵਾਲੀਆਂ ਭਾਰੀ ਮਸ਼ੀਨਗੰਨਾਂ ਦੀਆਂ ਗੋਲੀਆਂ ਕੱਢੀਆਂ ਗਈਆਂ। ਸੋ ਹੁਣ ਸਿੱਧਾ ਅੰਦਰ ਜਾਣਾ ਆਤਮ-ਹੱਤਿਆ ਕਰਨ ਦੇ ਬਰਾਬਰ ਸੀ। ਸੋ ਨਵੀਂ ਸਕੀਮ ਮੁਤਾਬਕ ਬੁਲਟ ਪਰੂਫ਼ ਗੱਡੀਆਂ ਮੰਗਵਾਉਣ ਦਾ ਵਿਚਾਰ ਕੀਤਾ ਅਤੇ ਵਿਚ ਬੈਠਣ ਵਾਲੇ ਜਵਾਨਾਂ ਨੂੰ ਰੂਸ ਵਿਚ ਬਣੀਆਂ ਜੈਕਟਾਂ ਜੋ ਸਿਰ ਤੋਂ ਪੈਰਾਂ ਤਕ ਗੋਲੀ ਦੀ ਮਾਰ ਰੋਕਦੀਆਂ ਸਨ, ਉਹ ਪਵਾ ਕੇ ਤੇਜਾ ਸਿੰਘ ਸਮੁੰਦਰੀ ਹਾਲ ਅਤੇ ਅਟੱਲ ਰਾਏ ਗੁਰਦੁਆਰੇ ਵੱਲ ਜਾਣ ਲਈ ਕਿਹਾ ਅਤੇ ਪਰਕਰਮਾ ਦੇ ਉੱਤਰੀ ਅਤੇ ਦੱਖਣੀ ਪਾਸੇ ਬਾਲਕੋਨੀਆਂ ਵਿਚ ਭੇਜਿਆ ਗਿਆ, ਕਿਉਂਕਿ ਇਸ ਪਾਸੇ ਮੋਰਚਾਬੰਦੀ ਘੱਟ ਸੀ ਅਤੇ ਇਥੇ ਜਾ ਕੇ ਇਕ ਜ਼ਹਿਰੀਲੀ ਗੈਸ ਛੱਡੀ ਜਾਵੇ, ਇਸ ਤੋਂ ਬਾਅਦ ਗਰਨੇਡ ਸੁੱਟੇ ਜਾਣ ਅਤੇ ਬਾਅਦ ਵਿਚ ਫ਼ਾਇਰਿੰਗ ਕੀਤੀ ਜਾਵੇ, ਇਉਂਕਿ ਦੁਸ਼ਮਣ ਦੇ ਘਰ ਅਗਰ ਖਲੋਣ ਜੋਗਾ ਥਾਂ ਬਣ ਜਾਵੇ, ਬੈਠਣ ਜੋਗਾ ਆਪੇ ਹੀ ਬਣ ਜਾਣਾ ਹੈ। ਸੋ ਦੁਪਹਿਰ ਦੇ 12 ਵਜੇ ਤਕ 33 ਬੁਲਟ ਪਰੂਫ਼ ਗੱਡੀਆਂ ਪਰਕਰਮਾ ਵਿਚ ਲਾਈਆਂ ਗਈਆਂ। ਗੱਡੀਆਂ ਉਤਰਨ ਸਾਰ ਹੀ ਉਹਨਾਂ 'ਤੇ ਅੰਨ੍ਹੇਵਾਹ ਗੋਲੀਬਾਰੀ ਸ਼ੁਰੂ ਹੋ ਗਈ, ਪਰ ਗੱਡੀਆਂ ਅਕਾਲ ਤਖ਼ਤ ਦੀ ਬਜਾਏ ਲੰਗਰ ਹਾਲ ਵੱਲ ਮੋੜੀਆਂ ਗਈਆਂ। ਸਾਨੂੰ ਦਿੱਲੀ ਤੋਂ ਮੁੜ-ਮੁੜ ਇਹ ਹਦਾਇਤ ਕੀਤੀ ਜਾ ਰਹੀ ਸੀ ਕਿ ਅਕਾਲੀ ਆਗੂਆਂ ਦਾ ਪੂਰਾ-ਪੂਰਾ ਖ਼ਿਆਲ ਰੱਖਿਆ ਜਾਵੇ, ਕਿਸੇ ਵੀ ਤਰ੍ਹਾਂ ਉਹਨਾਂ ਨੂੰ ਸੁਰੱਖਿਅਤ ਕੱਢਿਆ ਜਾਵੇ। ਸੋ ਜ਼ਹਿਰੀਲੀ ਗੈਸ ਨਾਲ ਅਕਾਲੀ ਆਗੂਆਂ ਦਾ ਨੁਕਸਾਨ ਹੋ ਸਕਦਾ ਸੀ, ਇਸ ਕਰਕੇ ਹੋਸਟਲ ਸੂਮਹ, ਜਿਥੇ ਅਕਾਲੀ ਆਗੂ ਲੁਕੇ ਹੋਏ ਸਨ, ਇਥੇ ਜ਼ਹਿਰੀਲੀ ਗੈਸ ਛੱਡਣ ਦਾ ਸੁਝਾਅ ਛੱਡ ਦਿੱਤਾ ਤੇ ਬ੍ਰਹਮ ਬੂਟਾ ਅਖ਼ਾੜਾ ਤ ਹੋਟਲ ਟੈਂਪਲ ਵਿਊ 'ਤੇ ਹਮਲਾ ਕਰਨ ਦਾ ਹੁਕਮ ਦਿੱਤਾ ਗਿਆ। ਬੁਲਟ ਪਰੂਫ਼ ਗੱਡੀਆਂ ਬ੍ਰਹਮ ਬੂਟਾ ਅਤੇ ਹੋਟਲ ਟੈਂਪਲ ਵਿਊ ਦੇ ਨੇੜੇ ਪਹੁੰਚੀਆਂ ਤਾਂ ਇਹਨਾਂ ਨੇ ਛੋਟੀਆਂ ਗੰਨਾਂ ਨਾਲ ਜ਼ਹਿਰੀਲੀ ਗੈਸ ਦੇ ਗੋਲੇ ਅੰਦਰ ਸੁੱਟਣੇ ਨ ਅਤੇ ਬਾਦ ਵਿਚ ਗਰਨੇਡ ਸੁੱਟਣੇ ਸਨ।

ਜਦੋਂ ਜ਼ਹਿਰੀਲੀ ਗੈਸ ਦੇ ਗੋਲੇ ਅੰਦਰ ਸੁੱਟੇ ਗਏ ਤਾਂ ਖਾੜਕੂਆਂ ਵੱਲੋਂ ਬੜੀ ਫ਼ੁਰਤੀ ਨਾਲ ਅੰਦਰੋਂ ਬਾਹਰ ਪਰਕਰਮਾ ਵਿਚ ਸੁੱਟੇ ਕੁਝ ਗੋਲੇ ਬਿਲਡਿੰਗ ਦੇ ਬਾਹਰਲੇ ਪਾਸੇ ਦੋ-ਪਾਸੜ ਚੱਲਦੀ ਗੋਲੀ ਲੱਗਣ ਕਰਕੇ ਫਟ ਕੇ ਸਾਡੇ ਜਵਾਨਾਂ ਦੀਆਂ ਗੱਡੀਆਂ ਉੱਪਰ ਡਿੱਗੇ, ਸਾਡੇ ਜਵਾਨਾਂ ਨੂੰ ਕਈ ਵਾਰ ਗੱਡੀਆਂ ਅੱਗੇ-ਪਿੱਛੇ ਕਰਨੀਆਂ ਪਈਆਂ। ਸੋ ਲਗਾਤਾਰ ਗਰਨੇਡ ਅਤੇ ਜ਼ਹਿਰੀਲੀ ਗੈਸ ਦੇ ਗੋਲੇ ਸੁੱਟਣ ਕਰਕੇ ਕੁਝ ਖਾੜਕੂ ਮਾਰੇ ਗਏ, ਕੁਝ ਤਹਿਖ਼ਾਨਿਆਂ ਵਿਚ ਜਾ ਲੁਕੇ। ਜਦੋਂ ਸਾਡੇ ਜਵਾਨਾਂ ਨੂੰ ਅੰਦਰੋਂ ਗੋਲੀ ਰੁਕਣ ਦੀ ਤਸੱਲੀ ਹੋ ਗਈ ਤਾਂ 19 ਗੱਡੀਆਂ ਵਿਚ ਮੂੰਹ ਵਿਚ ਆਕਸੀਜਨ ਦੀ ਮੁਕਟ ਪਾਈ 93 ਜਵਾਨ ਅੰਦਰ ਦਾਖ਼ਲ ਹੋਏ ਅਤੇ ਅੰਦਰ ਪਈਆਂ ਲਾਸ਼ਾਂ ਦੇਖੀਆਂ ਗਈਆਂ, ਉਸ ਤੋਂ ਬਾਅਦ ਦੂਜੇ 62 ਜਵਾਨ ਅੰਦਰ ਦਾਖ਼ਲ ਹੋਏ।

ਲਗਾਤਾਰ ਵਾਇਰਲੈੱਸ ਸੈੱਟ 'ਤੇ ਬਣੇ ਸੰਪਰਕ ਰਾਹੀਂ ਹੋਰ ਗੱਡੀਆਂ ਭੇਜਣ ਦਾ ਸੰਕੇਤ ਦਿੱਤਾ ਗਿਆ, ਇਸੇ ਦੌਰਾਨ ਖਾੜਕੂਆਂ ਵਿਚ ਬੁਲਟ ਪਰੂਫ਼ ਜੈਕਟਾਂ ਪਾਈਆਂ ਦਾ ਪਤਾ ਲੱਗ ਗਿਆ, ਉਹਨਾਂ ਨੇ ਤੁਰੰਤ ਵਾਕੀ-ਟਾਕੀ ਰਾਹੀਂ ਸੁਬੇਗ ਸਿੰਘ ਨੂੰ ਦੱਸਿਆ ਅਤੇ ਸੁਬੇਗ ਸਿੰਘ ਨੇ ਕੋਈ ਕੋਡ ਵਰਤ ਕੇ ਸੰਦੇਸ਼ ਦਿੱਤਾ। ਇਧਰ ਸਾਡੀਆਂ 90 ਗੱਡੀਆਂ ਹੋਰ ਅੰਦਰ ਦਾਖ਼ਲ ਕੀਤੀਆਂ ਗਈਆਂ। ਉਧਰ ਸੁਬੇਗ ਸਿੰਘ ਦਾ ਹੁਕਮ ਪਾਉਂਦੇ ਸਾਰ ਹੀ ਤਹਿਖ਼ਾਨੇ ਵਿਚੋਂ ਕੁਝ ਅੱਤਵਾਦੀ ਉਪਰ ਆਏ। ਉਹਨਾਂ ਵਿਚੋਂ ਦੋ ਚਾਰ ਨੇ ਫ਼ਾਇਰਿੰਗ ਸ਼ੁਰੂ ਕਰ ਦਿੱਤੀ, ਉਸ ਤੋਂ ਅਗਲੇ ਪਲ ਹੀ ਬਹੁਤ ਸ਼ਕਤੀਸ਼ਾਲੀ ਧਮਾਕਾ ਹੋਇਆ, ਜਿਸ ਧਮਾਕੇ ਨਾਲ ਬਿਲਡਿੰਗ ਦੇ ਲੈਂਟਰ ਤੱਕ ਹਿੱਲ ਗਏ ਅਤੇ ਸਾਡੇ 155 ਜਵਾਨ ਸ਼ਹੀਦੀ ਪਾ ਗਏ। ਅਸਲ ਵਿਚ ਇਸ ਧਮਾਕੇ ਵਿਚ ਆਰ.ਡੀ.ਐਕਸ. ਦੀ ਵਰਤੋਂ ਕੀਤੀ ਗਈ ਸੀ, ਜੋ ਕਿ ਬੁਲਟ ਪਰੂਫ਼ ਤਾਂ ਕੀ ਲੋਹੇ ਨੂੰ ਵੀ ਪਾੜ ਦਿੰਦੀ ਹੈ। ਉਸ ਤੋਂ ਬਾਅਦ ਅੱਤਵਾਦੀ ਆਪਣੇ ਲੱਕ ਦੁਆਲੇ ਆਰ.ਡੀ.ਐਕਸ, ਬੰਨ੍ਹ ਕੇ ਸਾਡੀਆਂ ਦੂਜੀਆਂ ਗੱਡੀਆਂ ਤੋਂ ਉਤਰ ਰਹੇ ਜਵਾਨਾਂ 'ਤੇ ਡਿੱਗਣ ਲੱਗੇ।

ਧਮਾਕੇ ਏਨੇ ਜ਼ਬਰਦਸਤ ਸਨ ਕਿ ਸ਼ਹਿਰ ਦੇ 10 ਕਿਲੋਮੀਟਰ ਦੇ ਘੇਰੇ ਵਿਚ ਸੁਣੇ ਗਏ। ਸਾਡੇ ਜਵਾਨਾਂ ਵਿਚ ਘਬਰਾਹਟ ਫੈਲ ਗਈ ਅਤੇ ਪਿੱਛੇ ਜਵਾਨਾਂ ਵਿਚੋਂ ਅੱਤਵਾਦੀਆਂ ਵੱਲੋਂ ਆਪਣੇ ਦੁਆਲੇ ਆਰ.ਡੀ.ਐਕਸ. ਬੰਨ੍ਹ ਕੇ ਉਪਰ ਡਿੱਗਣ ਕਰਕੇ 77 ਜਵਾਨ ਹੋਰ

ਮਾਰੇ ਗਏ। ਬਾਕੀ ਜਵਾਨ ਗੱਡੀਆਂ ਨੂੰ ਪਿਛਾਂਹ ਲਿਜਾ ਕੇ ਸੁਰੱਖਿਅਤ ਹੋਏ ਪਰ ਗੱਡੀਆਂ ਦੇ ਟਾਇਰ ਲੋਹੇ ਦੇ ਹੋਣ ਕਰਕੇ ਉਹ ਬਾਹਰ ਪੌੜੀਆਂ ਨਹੀਂ ਚੜ੍ਹ ਰਹੀਆਂ ਸਨ। ਸੋ ਬਾਅਦ ਵਿਚ ਕਿੰਨੀ ਹੀ ਖ਼ੱਜਲ-ਖੁਆਰੀ ਤੋਂ ਬਾਅਦ ਕਿੱਲਾਂ ਵਾਲੇ ਲੋਹੇ ਦੇ ਟਾਇਰਾਂ ਵਾਲੀਆਂ ਗੱਡੀਆਂ ਅੰਦਰ ਉਤਾਰ ਕੇ ਦੂਜੀਆਂ ਗੱਡੀਆਂ ਨੂੰ ਧੱਕਾ ਲਗਾ ਕੇ ਬਾਹਰ ਕੱਢਿਆ ਗਿਆ।

ਜਦੋਂ ਵੀ ਕੋਈ ਗੱਡੀ ਅੰਦਰ ਜਾਂਦੀ ਸੀ ਤਾਂ ਲਗਾਤਾਰ ਉਸ ’ਤੇ ਗੋਲੀਆਂ ਦਾ ਮੀਂਹ ਪੈਂਦਾ ਰਹਿੰਦਾ। ਸਾਡੀਆਂ 48 ਗੱਡੀਆਂ ਬ੍ਰਹਮ ਬੂਟਾ ਅਤੇ ਹੋਟਲ ਟੈਂਪਲ ਵਿਊ ਕੋਲ ਖੜੀਆਂ ਸਨ। ਹੁਣ ਤਕ ਕੁਲ 3220 ਜਵਾਨ ਮਾਰੇ ਜਾ ਚੁੱਕੇ ਸਨ। ਕੀ ਅੱਜ ਪੜ੍ਹਨ ਵਾਲੇ ਸ੍ਰੋਤੇ ਇਸ ਗੱਲ ਦਾ ਜਵਾਬ ਦੇ ਸਕਦੇ ਹਨ ਕਿ ਇਹਨਾਂ 3220 ਜਵਾਨਾਂ ਦਾ ਕੀ ਕਸੂਰ ਸੀ ? ਸ਼ਾਮ ਦੇ 3 ਵੱਜ ਗਏ ਸਨ। ਅਸੀਂ ਜਿੱਤ ਦੇ ਨੇੜੇ ਤਾਂ ਕੀ ਇਕ ਗੰਭੀਰ ਉਦਾਸੀ ਵਿਚ ਚਲੇ ਗਏ ਸੀ।

ਮੈਂ ਬੇਝਿਜਕ ਇਹ ਗੱਲ ਲਿਖਾਂਗਾ ਕਿ ਇਕ ਵਾਰੀ ਤਾਂ ਇੰਝ ਲੱਗਦਾ ਸੀ ਕਿ ਬਘਿਆੜ ਨੇ ਸ਼ੇਰ ਦੇ ਮੂੰਹ ਵਿਚ ਹੱਥ ਪਾ ਲਿਆ ਸੀ। ਸਾਡੀ ਫ਼ੌਜ ਨੂੰ ਵੀ ਪਾਕਿਸਤਾਨ ਦੀ ਏਨੀ ਫ਼ੌਜ ਨੂੰ 3 ਜੰਗਾਂ ਵਿਚ ਖ਼ੂਜੇ ਲਾਉਣ ਕਰਕੇ ਬਹੁਤ ਮਾਣ ਸੀ। ਜਨਰਲ ਵੈਦਿਆ ਨੇ ਕਿਹਾ ਕਿ ਅਗਰ ਸਾਡੀ ਫ਼ੌਜ ਇਸੇ ਤਰ੍ਹਾਂ ਮਰਦੀ ਰਹੀ ਤਾਂ ਪਾਕਿਸਤਾਨ ਅਤੇ ਚੀਨ ਦੇ ਸਾਹਮਣੇ ਸਾਡੀ ਬੇਇਜ਼ਤੀ ਇਸ ਤਰ੍ਹਾਂ ਹੋਵੇਗੀ ਜਿਵੇਂ ਕਿਸੇ ਪਿਉ ਦੀ ਧੀ ਦੀ ਇਜ਼ਤ ਉਸ ਦੇ ਨੌਕਰ ਨੇ ਲੁੱਟ ਲਈ ਹੋਵੇ। ਇਸ ਤੋਂ ਚੰਗਾ ਹੋਵੇਗਾ ਕਿ ਅਸੀਂ ਫ਼ੌਜ ਤੋਂ ਅਸਤੀਫ਼ਾ ਦੇ ਕੇ ਹਿਮਾਚਲ ਦੇ ਪਹਾੜਾਂ ਵਿਚ ਜਾ ਬੈਠੀਏ। ਹੁਣ ਕਰੋ ਜਾਂ ਮਰੋ, ਪਰ ਸਾਡੇ ਸਾਹਮਣੇ ਇਕ ਮਜ਼ਬੂਤ ਬਿਲਡਿੰਗ ਸੀ ਅਤੇ ਉਸ ਵਿਚ ਬੈਠੇ ਭਿੰਡਰਾਂਵਾਲੇ ਦੇ ਚੇਲੇ ਆਦਮੀ ਨਹੀਂ ਸਨ, ਉਹ ਤਾਂ ਇਕ ਅਜਿਹੀ ਫ਼ੌਜ ਜੀ ਜਿਸ ਨੂੰ ਨਾ ਮੌਤ ਦਾ ਡਰ ਸੀ, ਨਾ ਆਪਣੇ ਘਰਦਿਆਂ ਦਾ ਮੋਹ ਸੀ, ਨਾ ਦੁਨੀਆਂ ਵਿਚ ਕਿਸੇ ਚੀਜ਼ ਦੀ ਖ਼ਾਹਿਸ਼ ਸੀ। ਉਹ ਤਾਂ ਇਕ ਦੂਜੇ ਤੋਂ ਪਹਿਲਾਂ ਮਰਨਾ ਚਾਹੁੰਦੇ ਸਨ। ਉਹਨਾਂ ਨੂੰ ਇਕ ਭਰਮ ਸੀ ਕਿ ਇਸ ਤਰ੍ਹਾਂ ਉਹ 84 ਲੱਖ ਜੂਨਾਂ ਵਿਚ ਨਹੀਂ ਪੈਣਗੇ ਅਤੇ ਉਹਨਾਂ ਦੀ ਕਮਾਨ ਇਕ ਤੇਜ਼-ਤਰਾਰ ਅਤੇ ਹੰਢਿਆ ਹੋਇਆ ਸਾਬਕਾ ਫ਼ੌਜੀ ਅਫ਼ਸਰ ਸੁਬੇਗ ਸਿੰਘ ਕਰ ਰਿਹਾ ਸੀ। ਸਾਨੂੰ ਇਹ ਸਮਝ ਨਹੀਂ ਆ ਰਹੀ ਸੀ ਕਿ ਹੁਣ ਕੀ ਕੀਤਾ ਜਾਵੇ। ਮੇਰੇ ਪੇਟ ਵਿਚ ਕੁਝ ਗ਼ਲਤ ਖਾਣ-ਪੀਣ ਕਰਕੇ ਸਵੇਰ ਤੋਂ ਟੱਟੀਆਂ ਲੱਗੀਆਂ ਸਨ ਅਤੇ ਮੇਰੇ ਸਰੀਰ ਵਿਚ ਪਾਣੀ ਦੀ ਘਾਟ ਹੋਣ ਕਰਕੇ ਮੈਂ ਗੁਲੂਕੋਜ਼ ਦੀਆਂ ਬੋਤਲਾਂ ਲਗਵਾਈਆਂ ਕਿਉਂਕਿ ਧੂੰਏ ਕਰਕੇ ਵਾਤਾਵਰਨ ਏਨਾ ਖ਼ਰਾਬ ਹੋ ਗਿਆ ਸੀ।

ਅਖ਼ੀਰ ਜਦੋਂ 9 ਜੂਨ ਨੂੰ ਸਵੇਰੇ ਮੈਂ ਸਪੈਸ਼ਲ ਜਹਾਜ਼ ਰਾਹੀਂ ਚੰਡੀਗੜ੍ਹ ਗਿਆ, ਫੇਰ ਪੇਟ ਦੀ ਬੀਮਾਰੀ ਠੀਕ ਹੋਈ। ਤਿੰਨ ਜੂਨ ਸ਼ਾਮ ਨੂੰ ਮੈਂ ਆਪਣੇ ਘਰ ਫ਼ੋਨ ਕੀਤਾ, ਮੇਰੀ ਪਤਨੀ ਫ਼ੋਨ ਉਪਰ ਹੀ ਦੁਖੀ ਹੋ ਰਹੀ ਸੀ।

ਜਦੋਂ ਮੈਂ ਆਪਣੀਆਂ ਨੇੜੇ ਦੀਆਂ 4 ਰਿਸ਼ਤੇਦਾਰੀਆਂ ਵਿਚ ਫ਼ੋਨ ਕੀਤਾ ਤਾਂ ਸਾਰੇ ਬੇਚੈਨ ਸਨ ਅਤੇ ਮੈਨੂੰ ਆਪਣਾ ਬਚਾਅ ਰੱਖਣ ਵਾਸਤੇ ਅਕਾਲ ਤਖ਼ਤ ਤੋਂ ਦੂਰ ਰਹਿਣ ਦੀ ਪ੍ਰੇਰਣਾ ਦੇ ਰਹ ਸਨ। ਮੈਨੂੰ ਭਿੰਡਰਾਂਵਾਲੇ ’ਤੇ ਇੰਨਾ ਗੁੱਸਾ ਆ ਰਿਹਾ ਸੀ ਕਿ ਇਸ ਨੇ ਆਪਣੇ ਚੇਲਿਆਂ ਨੂੰ ਕੀ ਸਖਾਇਆ ਹੈ ਆਤਮ-ਸਮਰਪਣ ਕਰਨ ਦਾ ਨਾਮ ਹੀ ਨਹੀਂ ਲੈਂਦੇ। ਕੀ ਉਹਨਾਂ ਨੂੰ ਆਪਣੇ ਘਰਦਿਆਂ ਦਾ ਚੇਤਾ ਨਹੀਂ ਆਉਂਦਾ ਸੀ ? ਕੀ ਗੁਰਬਾਣੀ ਇਹੀ ਕਹਿੰਦੀ ਹੈ ਕਿ ਘਰਮ ਹੀ ਸਭ ਕੁਝ ਹੈ ਅਤੇ ਆਪਣੇ ਬੱਚਿਆਂ ਨੂੰ ਭੁੱਲ ਜਾਵੋ ? ਕੀ ਗੁਰਬਾਣੀ ਇਹ ਨਹੀਂ ਕਹਿੰਦੀ ਕਿ ਆਦਮੀ ਨੂੰ ਆਪਣੇ-ਆਪੂ ਨਹੀਂ ਮਾਰਨਾ ਚਾਹੀਦਾ ?

ਜੇਕਰ ਕੋਈ ਜ਼ੁਲਮ ਵੀ ਹੋ ਰਿਹਾ ਹੈ ਤਾਂ ਰੱਬ ਦੇ ਭਾਣੇ ਨੂੰ ਮੰਨੋ। ਭਿੰਡਰਾਂਵਾਲਾ ਕਈ ਦਲੀਲਾਂ ਦੇ ਕੇ ਕਹਿੰਦਾ ਹੈ ਕਿ ਪੰਜਾਬ ਨਾਲ ਵਿਤਕਰਾ ਹੋ ਰਿਹਾ ਹੈ। ਉਸ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਹੀਂ ਕਿ ਗੁਰੂ ਅਰਜਨ ਦੇਵ ਜੀ ਜ਼ੁਲਮ ਨੂੰ ਰੱਬ ਦਾ ਭਾਣਾ ਮੰਨ ਕੇ ਤੱਤੀ ਤਵੀ ’ਤੇ ਬੈਠ ਗਏ ਸਨ। ਕੀ ਸਾਨੂੰ ਗੁਰਬਾਣੀ ਕਹਿੰਦੀ ਹੈ ਕਿ ਤੁਸੀਂ ਵਧੀਆਂ ਤੋਂ ਵਧੀਆ ਹਥਿਆਰ ਰੱਖ ਕੇ ਫ਼ੌਜ ਬਣਾਓ। ਦਸਵੇਂ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕ ਕੇ ਸਿਰਫ਼ ਕਿਰਪਾਨ ਰੱਖਣ ਲਈ ਕਿਹਾ ਸੀ ਨਾ ਕਿ ਪਿਸਤੌਲ ਤੇ ਬੰਦੂਕਾਂ। ਕੀ ਗੁਰਬਾਣੀ ਇਹੀ ਕਹਿੰਦੀ ਹੈ ਕਿ ਤੁਸੀਂ ਧਰਮ ਲਈ ਸ਼ਹੀਦ ਹੋ ਕੇ 84 ਲੱਖ ਜੂਨਾਂ ਤੋਂ ਬਚ ਜਾਵੋਗੇ ? ਪਰ ਮੇਰਾ ਇਹ ਵਿਚਾਰ ਹੈ ਕਿ 84 ਲੱਖ ਜੂਨ ਤਾਂ ਸਿਰਫ਼ ਪਰਮਾਤਮਾ ਦਾ ਸਿਰਮਰਨ ਕਰ ਕੇ ਹੀ ਕੱਟੀ ਜਾ ਸਕਦੀ ਹੈ।

ਗੁਰਬਾਣੀ ਸਾਨੂੰ ਦੱਸਦੀ ਹੈ ਕਿ ਜੋ ਕੁਝ ਵੀ ਹੋ ਰਿਹਾ ਹੈ, ਉਹ ਰੱਬ ਆਪ ਹੀ ਕਰਦਾ ਹੈ, ਸੋ ਸਾਨੂੰ ਆਪਣੇ ਘਰ ਬੈਠ ਕੇ ਰੱਬ ਦਾ ਨਾਮ ਜਪਣਾ ਚਾਹੀਦਾ ਹੈ। ਪਰ ਭਿੰਡਰਾਂਵਾਲੇ ਨੇ ਮੁਸਲਮਾਨਾਂ ਵਾਂਗ ਆਪਣੇ ਪੈਰੋਕਾਰਾਂ ਵਿਚ ਧਰਮ ਦੀ ਏਨੀ ਕੱਟੜਤਾ ਭਰ ਦਿੱਤੀ ਕੀ ਉਹ ਸਾਡੇ ਜਵਾਨਾਂ ਦੇ ਆਹੂ ਲਾਹ ਰਹੇ ਸਨ।

ਹੁਣ ਆਪਾਂ ਗੱਲ ਦਾ ਰੁਖ ਹਮਲੇ ਵੱਲ ਕਰੀਏ। ਅਸੀਂ ਸਾਰਾ ਕੁਝ ਰਾਤ ਦੇ 8 ਵਜੇ ਤਕ ਮੁਲਤਵੀ ਕਰ ਦਿੱਤਾ ਅਤੇ ਕਈ ਮੀਟਿੰਗਾਂ ਕੀਤੀਆਂ। ਅਖ਼ੀਰ ਇਹ ਫ਼ੈਸਲਾ ਕੀਤਾ ਗਿਆ ਕਿ 100 ਜਵਾਨ ਸਿੱਖ ਪਲਟਣ ਦੇ ਸਮਝੌਤੇ ਲਈ ਭੇਜੇ ਜਾਣ। ਕੁਝ ਜਵਾਨ ਭਿੰਡਰਾਂਵਾਲੇ ਨੂੰ ਸਮਝਾਉਣ ਲਈ ਹੋਣਗੇ, ਬਾਕੀ ਜਵਾਨ ਭਿੰਡਰਾਂਵਾਲੇ ਦੇ ਪੈਰੋਕਾਰਾਂ ਨੂੰ ਕਈ ਵੱਡੇ ਲਾਲਚ ਦੇ ਕੇ ਬਾਗ਼ੀ ਹੋਣ ਲਈ ਸਮਝਾਉਣਗੇ। ਸੋ ਲਾਊਡ ਸਪੀਕਰ ਰਾਹੀਂ ਭਿੰਡਰਾਂਵਾਲੇ ਤੋਂ ਇਜਾਜ਼ਤ ਮੰਗੀ ਗਈ। ਉਸ ਨੇ ਹਰੀ  ਝੰਡੀ ਦੇ ਦਿੱਤੀ। ਇਥੇ ਸਭ ਤੋਂ ਵੱਡੀ ਪ੍ਰੇਸ਼ਾਨੀ ਆਈ ਕਿ ਅੰਦਰ ਜਾਣ ਨੂੰ ਕੋਈ ਤਿਆਰ ਨਹੀਂ ਹੋ ਰਿਹਾ ਸੀ। ਅਖ਼ੀਰ ਅਸੀਂ ਪੁਲਿਸ ਦੇ ਮੁਖ਼ਬਰ, ਜੋ ਕੇਸ ਦਾੜ੍ਹੀ ਰੱਖਦੇ ਸਨ, ਅੰਦਰ ਜਾਣ ਲਈ ਤਿਆਰ ਕੀਤੇ। ਉਹ 7 ਵਜੇ ਅੰਦਰ ਭੇਜੇ ਗਏ ਅਤੇ ਇੱਕ ਘੰਟਾ ਅੰਦਰ ਰਹੇ। ਸਾਨੂੰ ਕਾਫ਼ੀ ਆਸ ਹੋ ਗਈ ਕਿ ਸ਼ਾਇਦ ਅਸੀਂ ਮਾੜੀ-ਮੋਟੀ ਕਾਮਯਾਬੀ ਦੇਖ ਸਕਾਂਗੇ ਪਰ ਅਫ਼ਸੋਸ, ਭਿੰਡਰਾਂਵਾਲੇ ਨੇ ਸਿਰਫ਼ ਉਹਨਾਂ ਨੂੰ ਦੁਰਕਾਰਾਂ ਪਾ ਕੇ ਵਾਪਸ ਭਜਿਆ। ਪਰ ਉਨਹਾਂ ਵਿਚ ਬੈਠੇ ਅਖੰਡ ਕੀਰਤਨੀ ਜਥੇ ਦੇ ਅੱਤਵਾਦੀਆਂ ਨੇ ਉਹਨਾਂ ਸਾਰਿਆਂ ਨੂੰ ਅਲਫ਼ ਨੰਗਾ ਕਰਵਾ ਕੇ ਜਨਰੇਟਰਾਂ ਵਿਚੋਂ ਕਾਲਾ ਮੋਬਿਲਆਇਲ ਕੱਢ ਕੇ ਉਹਨਾਂ ਦੇ ਮੂੰਹ ਅਤੇ ਸਾਰੇ ਸਰੀਰ ’ਤੇ ਉਹਨਾਂ ਨੂੰ ਆਪ ਲਾਉਣ ਦੇ ਹੁਕਮ ਦੇ ਦਿੱਤਾ ਅਤੇ ਬਿਜਲੀ ਫਿਟਿੰਗਾ ਵਾਲੀਆਂ ਤਾਰਾਂ ਨਾਲ ਹੱਥ ਪਿੱਛੇ ਬੰਨ੍ਹ ਕੇ ਲਾਈਨਵਾਰ ਬਾਹਰ ਤੋਰ ਦਿੱਤਾ।

ਉਹ ਰਾਤ ਦੇ ਸਮੇਂ ਵਿਚ ਕਬਰਸਤਾਨ ਵਿਚ ਫਿਰਦੇ ਭੂਤਾਂ ਦੇ ਸਮਾਨ ਪ੍ਰਤੀਤ ਹੁੰਦੇ ਸਨ। ਕਈ ਦਿਨਾਂ ਦੀ ਸਾਡੀ ਫ਼ੌਜ ਦੇ ਦਿਮਾਗ਼ ਵਿਚ ਪਈ ਉਦਾਸੀ ਇਕ ਹਾਸੇ ਵਿਚ ਬਦਲ ਗਈ। ਉਹ ਸਾਰੇ ਦੁਖੀ ਹੋਏ ਸ਼ਰਮ ਨਾਲ ਆਪਣਾ ਮੂੰਹ-ਸਿਰ ਲੁਕਾਉਣ ਦਾ ਜਤਨ ਕਰਦੇ ਸਨ। ਉਹਨਾਂ ਨੂੰ ਤੁਰੰਤ ਗੱਡੀਆਂ ਵਿੱਚ ਲੱਦ ਕੇ ਸਹੀ ਥਾਂ ’ਤੇ ਲਿਜਾਇਆ ਗਾ।

ਸੋ ਹੁਣ ਅਗਲੀ ਕਾਰਵਾਈ ਇਹ ਸੀ ਕਿ ਫ਼ੌਜ ਦੇ ਹੈਲੀਕਾਪਟਰਾਂ ਨਾਲ ਤਿਰੀ ਗੋਲੀ ਚਲਾਈ ਜਾਵੇ ਤਾਂ ਜੁ ਭਿੰਡਰਾਵਾਲੇ ਦੇ ਆਦਮੀਆਂ ਨੂੰ ਪਤਾ ਹੀ ਨਾ ਲੱਗੇ ਕਿ ਗੋਲੀਆਂ ਕਿਧਰੋਂ ਆ ਰਹੀਆਂ ਹਨ। ਇਕ ਜਹਾਜ਼ ਰਾਹੀਂ ਉਪਰੋਂ ਵੀਡਿਓ ਰਿਕਾਰਡਿੰਗ ਕੀਤੀ ਜਾਵੇ। ਜਿਸ ਕੈਮਰਿਆਂ ਨਾਲ ਰਾਤ ਨੂੰ ਦੁਨੀਆਂ ਨਾਲ ਕੈਚ ਕੀਤਾ ਜਾ ਸਕਦਾ ਹੈ ਤਾਂ ਜੁ ਇਹ ਪਤਾ ਲੱਗ ਸਕੇ ਕਿ ਸੁਬੇਗ ਸਿੰਘ ਨੇ ਕਿਹੜੀ-ਕਿਹੜੀ ਜਗ੍ਹਾ ਖ਼ੁਫੀਆ ਮੋਰਚੇ ਬਣਾਏ ਹਨ। ਤੇ ਜੇ ਹੋ ਸਕੇ ਉਹਨਾਂ ਮੋਰਚਿਆਂ ਨੂੰ ਛੋਟੇ ਬੰਬਾਂ ਰਾਹੀਂ ਤਬਾਹ ਕੀਤਾ ਜਾਵੇ। ਉਸ ਤੋਂ ਬਾਅਦ ਉਪਰ ਹੈਲੀਕਾਪਰਾਂ ਨੂੰ ਇਕ ਸਕਿਉਰਿਟੀ ਵਜੋਂ ਵਰਤ ਕੇ ਫ਼ੌਜ ਨੂੰ ਦੁਬਾਰਾ ਹਰਿਮੰਦਰ ਸਾਹਿਬ ਉਤਾਰਿਆ ਜਾਵੇ। ਅਜੇ ਇਹ ਵਿਚਾਰਾਂ ਚੱਲ ਰਹੀਆਂ ਸਨ ਕਿ ਜਨਰਲ ਵੈਦਿਆ ਵੱਲੋਂ ਦਿੱਲੀ ਕੀਤੀ ਗੱਲਬਾਤ ਤੋਂ ਬਾਅਦ ਇੱਕ ਹੋਰ ਫ਼ੈਸਲਾ ਆ ਗਿਆ।

ਇਕ ਬਖ਼ਤਬੰਦ ਗੱਡੀ ਜੋ ਰੂਸ ਦੀ ਬਣੀ ਹੋਈ ਸੀ ਅਤੇ 27 ਇੰਚ ਮੋਟਾ ਲੋਹਾ ਚਾਰੇ ਪਾਸੇ ਕੱਛੂ ਦੀ ਤਰ੍ਹਾਂ ਉਸ ਦੇ ਉਪਰ ਲਪੇਟਿਆ ਹੋਇਆ ਸੀ। ਉਸ ਵਿਚ ਛੋਟੀ ਤੋਪ 3.7 ਇੰਚ ਦੀ ਹਾਊਸਵਿਜ਼ਨ ਦੀ ਫਿੱਟ ਕੀਤੀ ਹੋਈ ਸੀ। ਉਸ ਨੇ ਪਹਿਲਾਂ ਅਕਾਲ ਤਖ਼ਤ, ਫੇਰ ਦੂਜੇ ਪਾਸੇ ਦੀਆਂ ਬਿਲਡਿੰਗਾਂ ਦੀਆਂ ਖਿੜਕੀਆਂ ਨੂੰ ਨਿਸ਼ਾਨਾ ਬਣਾਉਣਾ ਸੀ। ਇਸ ਤੋਪ ਨਾਲ ਛੋਟੇ ਧਮਾਕੇ ਕੀਤੇ ਜਾ ਸਕਦੇ ਸਨ। ਇਹ ਕਿਸੇ ਬਿਲਡਿੰਗ ਨੂੰ ਢਾਹ ਨਹੀਂ ਸਕਦੀਆਂ ਸਨ, ਸੋ ਇਸੇ ਵਿਚਾਰ ਅਧੀਨ ਇਹ ਸਲਾਹ ਸਭ ਨੇ ਮਨਜ਼ੂਰ ਕੀਤੀ ਤਾਂ ਜੁ ਕਿਸੇ ਬਿਲਡਿੰਗ ਦਾ ਨੁਕਸਾਨ ਕੀਤੇ ਬਗ਼ੈਰ ਅੱਤਵਾਦੀਆਂ ਨੂੰ ਠੱਲ੍ਹ ਪਾਈ ਜਾ ਸਕੇ। ਕੁਝ ਘੰਟਿਆਂ ਵਿਚ ਹੀ ਇਹ ਗੱਡੀਆਂ ਜਹਾਜ਼ ਰਾਹੀਂ ਅੰਮ੍ਰਿਤਸਰ ਆ ਗਈਆ।

## 4 ਜੂਨ

4 ਜੂਨ ਨੂੰ ਸਵੇਰੇ 1 ਵਜੇ 6 ਗੱਡੀਆਂ ਵਿਹੜੇ ਵਿਚ ਭੇਜੀਆਂ ਗਈਆਂ। ਇਹ ਗੱਡੀਆਂ ਅਜੇ ਆਪਣੇ ਸ਼ਿਕਾਰ ਵੱਲ ਨਿਸ਼ਾਨਾ ਸਾਧ ਹੀ ਰਹੀਆਂ ਸਨ ਕਿ ਅਚਾਨਕ ਚੀਨ ਦਾ ਬਣਿਆ ਰਾਕਟ ਜਿਸ ਦਾ ਵਜ਼ਨ 58 ਕਿਲੋ ਹੁੰਦਾ ਹੈ, ਜਿਸ ਦੀ ਸਮਰੱਥਾ 90 ਟਨ ਭਾਰੇ ਟੈਂਕ ਨੂੰ ਹਵਾ ਵਿੱਚ 21 ਫ਼ੁੱਟ ਚੁੱਕ ਕੇ ਮੂਧਾ ਮਾਰ ਦਿੰਦਾ ਹੈ। ਪਹਿਲੀ ਗੱਡੀ ਦੇ ਡਰਾਈਵਰ ਵਾਲੀ ਸੀਟ ਦੇ ਹੇਠਲੇ ਪਾਸੇ ਲੱਗਾ, ਇਹ ਰਾਕਟ ਵੀ ਤਹਿਖਾਨੇ ਵੱਲੋਂ ਸਾਧਿਆ ਗਿਆ। ਗੱਡੀ ਰੂੰ ਵਾਂਗੂ ਉੱਡਦੀ ਹੋਈ ਸਰੋਵਰ ਦੇ ਕਿਨਾਰੇ ਤੋਂ 61 ਫ਼ੁੱਟ ਅੱਗੇ ਪਾਣੀ ਵਿਚ ਜਾ ਡਿੱਗੀ। ਇਸ ਤੋਂ ਪਹਿਲਾਂ ਦੂਸਰੀਆਂ ਗੱਡੀਆਂ ਇਧਰ ਪਹੁੰਚਦੀਆਂ, ਸਾਡੀਆਂ ਚਾਰ ਗੱਡੀਆਂ ਰਾਕਟ ਲੱਗਣ ਕਰਕੇ ਸਰੋਵਰ ਵਿਚ ਜਾ ਡਿੱਗੀਆਂ ਤੇ ਡੁੱਬ ਗਈਆਂ। ਸਾਡੀਆਂ ਦੂਸਰੀਆਂ ਦੋਨੋਂ ਗੱਡੀਆਂ ਦੇ ਡਰਾਈਵਰ ਅਤੇ ਜਵਾਨ ਘਬਰਾ ਗਏ। ਉਹ ਟੁੱਟੀ ਪਤੰਗ ਵਾਂਗ ਇਧਰ-ਉਧਰ ਭੱਜਣ ਲੱਗੇ। ਅਸਲ ਵਿਚ ਅੱਤਵਾਦੀਆਂ ਕੋਲ ਉਹ ਕੋਲ ਸਿਰਫ਼ 5 ਹੀ ਰਾਕਟ ਸਨ, ਜੋ ਕਿ ਸੁਬੰਗ ਸਿੰਘ ਨੇ ਇਕ ਦੂਰ ਦੀ ਸੋਚਣੀ ਸੋਚ ਕੇ ਟੈਂਕਾਂ ਦੇ ਹਮਲੇ ਤੋਂ ਡਰਦੇ ਹੋਏ ਰੱਖੇ ਸਨ। ਅਜੇ ਸਾਡੇ ਜਵਾਨ ਇਕ ਬੱਕਰੀ ਦੇ ਲੇਲੇ ਵਾਂਗ ਆਪਣੀ ਜਾਨ ਬਚਾਉਣ ਲਈ ਰਾਹ ਲੱਭ ਰਹੇ ਸਨ। ਜਿਸ ਜਗ੍ਹਾ ਬੇਰੀ ਦਰੱਖ਼ਤ ਹੈ, ਉਸ ਤੋਂ 150 ਕੁ ਫ਼ੁੱਟ ’ਤੇ ਆਰ.ਡੀ.ਐਕਸ. ਨਾਲ ਲੈਸ ਆਤਮਘਾਤੀ ਅੱਤਵਾਦੀ ਇਹਨਾਂ ਨਾਲ ਟਕਰਾਏ। ਉਹ ਗੱਡੀਆਂ ਨੂੰ ਪੂਰੀ ਤਰ੍ਹਾਂ ਤਬਾਹ ਤਾਂ ਨਾ ਕਰ ਸਕੇ ਪਰ ਗੱਡੀਆਂ ਚੱਲਣ ਤੋਂ

ਨਕਾਰਾ ਹੋ ਗਈਆਂ। ਜਦੋਂ ਧਮਾਕਾ ਹੋਇਆ ਤਾਂ ਤਾਪਮਾਨ ਵਧਣ ਕਰਕੇ ਗੱਡੀਆਂ ਦੇ ਅੰਦਰ ਰੱਖੇ ਛੋਟੇ ਗੋਲਿਆਂ ਦਾ ਬਰੂਦ ਫਟ ਗਿਆ ਅਤੇ ਗੱਡੀਆਂ ਵਿਚਲੇ ਸਾਰੇ ਜਵਾਨ ਮਾਰੇ ਗਏ। ਦੂਸਰੀ ਗੱਡੀ ਵਿਚੋਂ ਕੁਝ ਜਵਾਨਾਂ ਨੇ ਹੱਥ ਖੜੇ ਕਰ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕੀਤੀ ਪਰ ਉਹ ਪਹਿਲਾਂ ਹੀ ਗੋਲੀਆਂ ਨਾਲ ਭੁੰਨ ਦਿੱਤੇ।

ਜਦੋਂ ਇਹ ਦੁਖਦਾਈ ਖ਼ਬਰ ਸਾਡੇ ਕੋਲ ਪਹੁੰਚੀ ਤਾਂ ਜਨਰਲ ਵੈਦਿਆ ਨੇ ਕਿਹਾ ਕਿ ਹੁਣ ਗੌਰਮਿੰਟ ਨੂੰ ਇਕ ਐਟਮ ਬੰਬ ਅੰਮ੍ਰਿਤਸਰ ਪਰਖ ਕੇ ਦੇਖਣਾ ਚਾਹੀਦਾ ਹੈ। ਪਿਛਲੇ ਕਈ ਦਿਨਾਂ ਦੇ ਉਨੀਂਦਰੇ ਨਾਲ ਦਿਮਾਗ਼ ਅੱਧਾ ਪਾਗ਼ਲ ਹੋਇਆ ਫਿਰਦਾ ਸੀ। ਇਸ ਘਟਨਾ ਵਿਚ ਸਾਡੇ 59 ਜਵਾਨ ਸ਼ਹੀਦੀਆਂ ਪਾ ਗਏ। ਉਸ ਸਮੇਂ ਬਿਨਾਂ ਦੇਰੀ ਕੀਤਿਆਂ 7 ਜਹਾਜ਼ ਅੰਮ੍ਰਿਤਸਰ ਦੇ ਅਸਮਾਨ ਵਿਚ ਨੱਚਣ ਲੱਗੇ। ਇਹ ਵੱਡੀਆਂ ਮਸ਼ੀਨਗੰਨਾਂ ਨਾਲ ਲੈਸ ਮੌਤ-ਮੌਤ ਕੂਕਣ ਲੱਗੇ। 6 ਜਹਾਜ਼ਾਂ ਰਾਹੀਂ ਫ਼ਾਇਰਿੰਗ ਅਤੇ ਇਕ ਜਹਾਜ਼ ਰਾਹੀਂ ਗੁਪਤ ਮੋਰਚੇ ਦੇਖਣੇ ਸੀ ਅਤੇ ਦੂਸਰੇ ਜਹਾਜ਼ਾਂ ਨੂੰ ਸੇਧ ਦੇਣੀ ਸੀ। ਇਹਨਾਂ ਜਹਾਜ਼ਾਂ ਨੇ ਸਵੇਰੇ ਢਾਈ ਵਜੇ ਆਪਣਾ ਕੰਮ ਸ਼ੁਰੂ ਕੀਤਾ। ਸਭ ਅੱਤਵਾਦੀ ਉਪਰੋਂ ਮੋਰਚੇ ਛੱਡ ਕੇ ਥੱਲੇ ਜਾ ਲੁਕੇ, ਉਹਨਾਂ ਨੂੰ ਹਨੇਰੇ ਵਿਚ ਪੂਰੀ ਤਰ੍ਹਾਂ ਪਤਾ ਨਾ ਲੱਗ ਸਕਿਆ ਕਿ ਫ਼ੌਜ ਕੀ ਭਾਣਾ ਵਰਤਾ ਰਹੀ ਹੈ। ਅੱਧੇ ਘੰਟੇ ਵਿਚ ਸਭ ਅੱਤਵਾਦੀ ਖੁੱਲ੍ਹੀਆਂ ਥਾਵਾਂ ਤੋਂ ਅੰਦਰ ਲੁਕ ਗਏ। ਸਾਨੂੰ ਵੀਡਿਓ ਰਿਕਾਰਡਿੰਗ ਵਾਲੇ ਜਹਾਜ਼ ਰਾਹੀਂ ਕਈ ਟਿਕਾਣੇ ਪਤਾ ਲੱਗੇ, ਪਰ ਪੂਰੀ ਕਾਮਯਾਬੀ ਨਹੀਂ ਕਹੀ ਜਾ ਸਕਦੀ। 3-30 ਵਜੇ ਤਕ ਅਸੀਂ 4623 ਜਵਾਨ ਲਾਇਬ੍ਰੇਰੀ, ਅਕਾਲ ਤਖ਼ਤ, ਬ੍ਰਹਮਬੂਟਾ ਅਖਾੜਾ, ਹੋਟਲ ਟੈਂਪਲ ਵਿਊ ਅਤੇ ਦੀਵਾਨ ਹਾਲ ਮੰਜੀ ਸਾਹਿਬ ਦੀਆਂ ਛੱਤਾਂ 'ਤੇ ਉਤਾਰ ਦਿੱਤੇ ਅਤੇ ਉਪਰਲੇ ਜਹਾਜ਼ਾਂ ਰਾਹੀਂ ਖ਼ਾਸ ਮੋਰਚਿਆਂ ਅਤੇ ਬਿਲਡਿੰਗਾਂ ਵਿਚ ਉਪਰ ਨੂੰ ਆਉਂਦੀਆਂ ਪੌੜੀਆਂ ਦੇ ਦੁਆਰਾਂ 'ਤੇ ਲਗਾਤਾਰ ਫ਼ਾਇਰਿੰਗ ਜਾਰੀ ਰੱਖੀ ਤਾਂ ਜੁ ਉਪਰੋਂ ਉਤਰ ਰਹੀ ਫ਼ੌਜ ਨੂੰ ਕੋਈ ਨਿਸ਼ਾਨਾ ਨਾ ਬਣਾ ਸਕੇ। ਦੂਸਰਾ ਪਹਿਲਾਂ ਵਾਂਗ ਹੇਠੋਂ ਅੱਤਵਾਦੀ ਨਿਕਲ ਕੇ ਉਪਰਲੀਆਂ ਛੱਤਾਂ 'ਤੇ ਆਏ ਜਵਾਨਾਂ ਨੂੰ ਸ਼ਹੀਦ ਨਾ ਕਰ ਦੇਣ।

ਇਹ ਸਾਰੀ ਕਾਰਵਾਈ ਹਨੇਰੇ ਵਿਚ ਦੇਖਣ ਵਾਲੀਆਂ ਦੂਰਬੀਨਾਂ ਰਾਹੀਂ ਕੀਤੀ ਜਾ ਰਹੀ ਸੀ। ਇਸ ਤੋਂ ਅਗਲੀ ਕਾਰਵਾਈ ਸਾਰੀਆਂ ਬਿਲਡਿੰਗਾਂ ਨੂੰ ਉਪਰ ਤੋਂ ਸਫ਼ਾਈ ਕਰਨ ਦੀ ਸੀ, ਜਿਵੇਂ-ਜਿਵੇਂ ਅੱਤਵਾਦੀ ਮਰਦੇ ਜਾਣਗੇ, ਉਸੇ ਤਰ੍ਹਾਂ ਫ਼ੌਜ ਕਬਜ਼ਾ ਕਰਦੀ ਜਾਵੇਗੀ। ਇਧਰ ਸਾਰੇ ਅੱਤਵਾਦੀ ਮੋਰਚੇ ਛੱਡ ਕੇ ਅੰਦਰ ਲੁਕੇ ਹੋਏ ਸਨ। ਦੀਵਾਨ ਹਾਲ ਮੰਜੀ ਸਾਹਿਬ, ਲਾਇਬ੍ਰੇਰੀ, ਬ੍ਰਹਮ ਬੂਟਾ ਅਖਾੜਾ, ਆਟਾ ਮੰਡੀ, ਅਕਾਲ ਤਖ਼ਤ, ਬਾਬਾ ਅਟੱਲ, ਗੁਰੂ ਨਾਨਕ ਨਿਵਾਸ, ਤੇਜਾ ਸਿੰਘ ਸਮੁੰਦਰੀ ਹਾਲ, ਗੁਰੂ ਰਾਮਦਾਸ ਸਰਾਂ ਆਦਿ ਸਭ 'ਤੇ 4623 ਜਵਾਨ, ਚੌੜੀਆਂ ਛਾਤੀਆਂ ਵਾਲੇ, ਮੌਤ ਦੀਆਂ ਭਰੀਆਂ ਗੰਨਾਂ ਚੁੱਕੀ ਮਾਨੋ ਅੰਮ੍ਰਿਤਸਰ 'ਤੇ ਅੱਗ ਦੇ ਗੋਲੇ ਫਿਰ ਰਹੇ ਸਨ, ਜੋ ਆਪਣੇ ਪੁਰਾਣੇ ਸਾਥੀਆਂ ਦਾ ਬਦਲਾ ਲੈਣ ਲਈ ਪੂਰੇ ਗੁੱਸੇ ਨਾਲ ਭਰੇ ਪਏ ਸਨ।

ਉਧਰੋਂ ਲਗਾਤਾਰ ਹੋ ਰਹੀ ਫ਼ਾਇਰਿੰਗ ਸਮੂਹ ਅੱਤਵਾਦੀਆਂ ਨੂੰ ਫ਼ੌਜ ਦਾ ਕੋਈ ਵੀ ਕਾਰਨਾਮਾ ਦੇਖਣ ਨਹੀਂ ਸੀ ਦੇ ਰਹੀ। ਇਸੇ ਦੌਰਾਨ ਅਕਾਲ ਤਖ਼ਤ ਦੇ ਨਾਲ ਦੀ ਬਿਲਡਿੰਗ ਵਿਚੋਂ 5 ਅੱਤਵਾਦੀ ਛੇਤੀ ਨਾਲ ਉਪਰ ਆਏ ਪਰ ਗੋਰਖਾ ਰੈਜਮੈਂਟ ਦੀਆਂ ਗੋਲੀਆਂ ਨਾਲ ਥਾਏਂ ਮਾਰੇ ਗਏ। ਇਸੇ ਤਰ੍ਹਾਂ ਬ੍ਰਹਮ ਬੂਟੇ ਦੇ ਅਖਾੜੇ ਕੋਲੋਂ 17 ਅੱਤਵਾਦੀ ਫ਼ੌਜ ਦੀ ਤਰ੍ਹਾਂ ਕੰਘਾ ਕਾਰਵਾਈ ਤਰ੍ਹਾਂ ਬਾਹਰ ਨਿਕਲੇ ਪਰ ਜਹਾਜ਼ ਦੀਆਂ ਗੋਲੀਆਂ ਨਾਲ ਭੁੰਨੇ ਗਏ। ਇਸੇ ਤਰ੍ਹਾਂ ਜਿਥੇ ਬੇਰੀ ਦਾ ਦਰੱਖ਼ਤ ਹੈ, ਉਥੇ ਵੀ ਅੱਤਵਾਦੀਆਂ ਨੇ ਬਾਹਰ ਨਿਕਲ ਕੇ ਅਕਾਲ ਤਖ਼ਤ ਦੀ ਛੱਤ ਦੇ ਉਪਰ ਫ਼ੌਜ 'ਤੇ ਗੋਲੀ ਚਲਾਈ, ਪਰ ਇਸ ਤੋਂ ਪਹਿਲਾਂ ਅੱਤਵਾਦੀ ਰੱਬ ਨੂੰ ਪਿਆਰੇ ਹੋ ਗਏ। ਸਿਰਫ਼ 45 ਮਿੰਟ ਵਿਚ 61 ਅੱਤਵਾਦੀ ਮਾਰੇ ਗਏ। ਹੁਣ ਫ਼ੌਜਨ ਨੇ ਆਪਣਾ ਅਗਲਾ ਕਦਮ ਚੁੱਕਣਾ ਸੀ ਕਿ ਇਸੇ ਦੌਰਾਨ ਸਾਡੀ ਮਾੜੀ ਕਿਸਮਤ ਸਦਕਾ ਬਿਲਡਿੰਗਾਂ ਦੇ ਉਪਰ ਸਾਡੀ ਫ਼ੌਜ 'ਤੇ ਭਾਰੀ ਮਸ਼ੀਨਗੰਨਾਂ ਦੀਆਂ ਗੋਲੀਆਂ ਲੱਗਣੀਆਂ ਸ਼ੁਰੂ ਹੋਈਆਂ।

ਸਾਡੇ ਜਹਾਜ਼ ਇਕ ਮਿੰਟ ਵਿਚ 15000 ਗੋਲੀਆਂ ਦੇ ਹਿਸਾਬ ਨਾਲ ਸਮੂਹ ਖਿੜਕੀਆਂ, ਮੋਰਚਿਆਂ 'ਤੇ ਲਗਾਤਾਰ ਗੋਲੀ ਚਲਾ ਰਹੇ ਸਨ। ਇਸ ਦੌਰਾਨ ਸਾਨੂੰ ਸ਼ੱਕ ਹੋਇਆ ਕਿ ਜਵਾਨ ਆਪਣਾ ਰਾਹ ਖੁੰਝ ਕੇ ਗ਼ਲਤ ਗੋਲੀ ਚਲਾ ਰਹੇ ਹਨ, ਉਸੇ ਵੇਲੇ ਤੁਰੰਤ ਗੋਲੀ ਰੋਕੀ ਗਈ। ਪਰ ਅਕਾਲ ਤਖ਼ਤ ਨਾਲ ਲੱਗਦੀਆਂ ਬਿਲਡਿੰਗਾਂ ਦੇ ਜਵਾਨ ਲਗਾਤਾਰ ਤੜਫ-ਤੜਫ ਕੇ ਮਰਨ ਲੱਗੇ। ਸਿਰਫ਼ 35 ਮਿੰਟ ਗੋਲੀ ਚੱਲੀ ਗੋਲੀ ਨੇ ਸਾਡੇ 12773 ਜਵਾਨ ਸ਼ਹੀਦ ਕਰ ਦਿੱਤੇ ਅਤੇ 900 ਤੋਂ ਵਧੇਰੇ ਜ਼ਖ਼ਮੀ ਹੋਏ। ਜਿਹੜੇ ਨਾਨਕ ਨਿਵਾਸ ਅਤੇ ਗੁਰੂ ਰਾਮਦਾਸ ਸਰਾਂ ਦੀਆਂ ਬਿਲਡਿੰਗਾਂ 'ਤੇ ਸਨ, ਉਹਨਾਂ ਨੂੰ ਆਪਣੇ ਰਾਹ ਛੱਡਣੇ ਪਏ। ਸਾਨੂੰ ਕੋਈ ਸਮਝ ਨਹੀਂ ਸੀ ਆ ਰਹੀ ਕਿ ਸਿਰਫ਼ ਸੈਂਕੜਇਆਂ ਦੀ ਗਿਣਤੀ ਦੇ ਅੱਤਵਾਦੀ ਸਾਡੇ 'ਤੇ ਕਿਉਂ ਭਾਰੂ ਪੈ ਰਹੇ ਹਨ। ਜੇਕਰ ਇਹੋ ਜਿਹੇ ਪਾਕਿਸਤਾਨ ਦੀ ਫ਼ੌਜ ਵਿਚ ਹੋਣ ਤਾਂ ਸ਼ਾਮ ਤੱਕ ਸਾਰੇ ਹਿੰਦੁਸਤਾਨ 'ਤੇ ਕਬਜ਼ਾ ਕਰ ਜਾਣ। ਅਸਲ ਵਿਚ ਭਿੰਡਰਾਂਵਾਲੇ ਦੀਆਂ ਬਾਰੂਦ ਨਾਲ ਭਰੀਆਂ ਤਕਰੀਰਾਂ ਨੇ ਸਮੂਹ ਅੱਤਵਾਦੀਆਂ ਦੇ ਦਿਲਾਂ ਵਿਚੋਂ ਮੌਤ ਦਾ ਖ਼ੌਫ਼ ਬਾਹਰ ਕੱਢ ਦਿੱਤਾ ਸੀ ਅਤੇ ਜਦੋਂ ਮੌਤ ਦਾ ਖ਼ੌਫ਼ ਮਨ ਵਿਚੋਂ ਬਾਹਰ ਨਿਕਲ ਜਾਵੇ ਅਤੇ ਚੰਗਾ ਜਰਨੈਲ ਮਿਲ ਜਾਵੇ, ਫਿਰ ਉਸ ਸਮੂਹ 'ਤੇ ਜਿੱਤ ਕਰਨੀ ਨਾਮੁਮਕਿਨ ਹੋ ਜਾਂਦੀ ਹੈ। ਹੁਣ ਸਾਨੂੰ ਸਿਰਫ਼ ਦੋ ਗੱਲਾਂ ਹੀ ਸੁੱਝ ਰਹੀਆਂ ਸਨ, ਜਾਂ ਤਾਂ (ਗੁਰੂ) ਗੋਬਿੰਦ ਸਿੰਘ ਦੇ ਸਮੇਂ ਅਨੁਸਾਰ ਮੁਗ਼ਲ ਫ਼ੌਜਾਂ ਵਾਂਗ ਅੰਮ੍ਰਿਤਸਰ ਨੂੰ ਘੇਰਾ ਪਾ ਕੇ ਬੈਠੇ

ਰਹੀਏ ਜਾਂ ਟੈਂਕਾਂ ਨਾਲ ਹਮਲਾ ਕੀਤਾ ਜਾਵੇ ਕਿਉਂਕਿ ਜਿਥੇ ਸਾਡੇ ਹੁਣ ਤਕ 6052 ਜਵਾਨ ਮਾਰੇ ਜਾ ਚੁੱਕੇ ਸਨ, ਕੀ ਉਥੇ ਹੋਰ ਫ਼ੌਜ ਭੇਜ ਕੇ ਮੂਰਖਤਾ ਦਾ ਪ੍ਰਗਟਾਵਾ ਕਰਨਾ ਸੀ। 4 ਜੂਨ ਨੂੰ ਸਵੇਰੇ ਜਿਹੜੇ ਸਾਡੇ 2773 ਜਵਾਨ ਬਿਲਡਿੰਗਾਂ ਦੀਆਂ ਛੱਤਾਂ ਉਪਰ ਸ਼ਹੀਦ ਹੋਏ, ਉਹ ਜਦੋਂ ਰੂਸ ਦੇ ਗੋਲੀ-ਦਿਸ਼ਾ ਦੇਖਣ ਵਾਲੇ ਸ਼ਕਤੀਸ਼ਾਲੀ ਲੇਜਰ ਰਾਹੀਂ ਦੇਖਿਆ ਗਿਆ ਤਾਂ ਪਤਾ ਲੱਗਾ ਕਿ 150 ਸਾਲ ਪੁਰਾਣੇ ਬਣੇ ਬੁੰਗਿਆਂ ਤੋਂ ਗੋਲੀਆਂ ਚਲਾਈਆਂ ਗਈਆਂ। ਇਹ ਬੁੰਗੇ ਸਭ ਤੋਂ ਉੱਚੇ ਸਨ, ਇਹਨਾਂ ਦੇ ਚਾਰ ਪਾਸੇ ਅਕਾਲ ਤਖ਼ਤ ਦੀਆਂ ਸਭ ਤੋਂ ਉਪਰਲੀਆਂ ਬਿਲਡਿੰਗਾਂ ’ਤੇ ਗੋਲੀ ਚਲਾਈ ਜਾ ਸਕਦੀ ਸੀ। ਰੂਸ ਦੀ ਬਣੀ ਲੇਜਰ ਤੋਂ ਪਤਾ ਲੱਗਾ ਕਿ ਗੋਲੀਆਂ ਭਾਰੀ ਮਸ਼ੀਨਗੰਨਾਂ ਨਾਲ ਦਾਗ਼ੀਆਂ ਗਈਆਂ ਹਨ।

ਅਸੀਂ ਐਮਰਜੈਂਸੀ ਹਾਰਨ ਵਜਾ ਕੇ ਸਾਰੀ ਫ਼ੌਜ ਨੂੰ ਬਾਹਰ ਕੱਢਿਆ, ਜ਼ਖ਼ਮੀ ਜਵਾਨਾਂ ਨੂੰ ਚੁੱਕ ਕੇ ਲਿਆਏ ਅਤੇ ਜਵਾਨਾਂ ਦੀ ਪ੍ਰਸੰਸਾ ਕੀਤੀ ਗਈ। ਜ਼ਖ਼ਮੀ ਜਵਾਨ ਦਰਦ ਨਾਲ ਕੁਰਲਾ ਕਰਹੇ ਸਨ ਅਤੇ ਕਈ ਦਰਦ ਨਾ ਸਹਾਰਦੇ ਹੋਏ ਡਾਕਟਰੀ ਮਦਦ ਤੋਂ ਪਹਿਲਾਂ ਹੀ ਬੇਹੋਸ਼ ਹੋ ਰਹੇ ਸਨ ਕਿਉਂਕਿ ਕਾਫ਼ੀ ਖ਼ੂਨ ਨਿਕਲਣ ਕਰਕੇ ਬੇਹੋਸ਼ੀ ਦੀ ਹਾਲਤ ਵਿਚ ਜਾ ਰਹੇ ਸਨ। ਅੱਤ ਦੀ ਪੀੜ ਨਾਲ ਕੁਰਲਾ ਰਹੇ ਜਵਾਨਾਂ ਨੂੰ ਦੇਖਿਆ ਨਹੀਂ ਸੀ ਜਾ ਸਕਦਾ। ਕੀ ਤੁਸੀਂ ਅਜੇ ਵੀਂ ਭਿੰਡਰਾਂਵਾਲੇ ਦੀ ਹਮਾਇਤ ਕਰੋਗੇ।

ਰੱਬ ਕਿਸੇ ਨੇ ਦੇਖਿਆ ਨਹੀਂ, ਨਾ ਹੀ ਰੱਬ ਨਾਂ ਦੀ ਕੋਈ ਚੀਜ਼ ਹੈ। ਇਕ ਧਾਰਮਿਕ ਬਿਲਡਿੰਗ ਬਚਾਉਣ ਲਈ ਭਿੰਡਰਾਂਵਾਲੇ ਨੇ ਕਿੰਨੇ ਜਵਾਨ ਰੱਬ ਨੂੰ ਪਿਆਰੇ ਕਰਵਾ ਦਿੱਤੇ ਅਤੇ ਦੁਨੀਆਂ ਸਾਹਮਣੇ ਸ਼ਕਤੀਸ਼ਾਲੀ ਭਾਰਤੀ ਫ਼ੌਜ ਨੂੰ ਏਨੇ ਦਿਨ ਰੋਕ ਕੇ ਆਪਣੀ ਸ਼ਕਤੀ ਦਾ ਵਿਖਾਵਾ ਕੀਤਾ। ਉਧਰ ਦਿੱਲੀ ਵਿਚ ਹਾਹਾਕਾਰ ਮੱਚੀ ਹੋਈ ਸੀ, ਇੰਦਰਾ ਗਾਂਧੀ ਨੇ ਰਾਜੀਵ ਗਾਂਧੀ ਨੂੰ ਬਲਿਊ ਸਟਾਰ ਅਪ੍ਰੇਸ਼ਨ ਦੀ ਪਲ-ਪਲ ਦੀ ਜਾਣਕਾਰੀ ਰੱਖਣ ਲਈ ਕਿਹਾ ਹੋਇਆ ਸੀ ਅਤੇ 4 ਜੂਨ ਨੂੰ ਜਨਰਲ ਵੈਦਿਆ ਅਤੇ ਸੁੰਦਰਜੀ ਨੇ ਸ੍ਰੀਮਤੀ ਇੰਦਰਾ ਗਾਂਧੀ ਅਤੇ ਰਾਜੀਵ ਗਾਂਧੀ ਨਾਲ ਲਗਾਤਾਰ 5 ਘੰਟੇ ਦੀ ਮੁਲਾਕਾਤ ਕੀਤੀ, ਜਿਸ ਵਿਚ ਕਈ ਸਕੀਮਾਂ ਸਰਕਾਰ ਅੱਗੇ ਰੱਖੀਆਂ ਗਈਆਂ।

ਇਕ ਵਾਰ ਤਾਂ ਇੰਦਰਾ ਗਾਂਧੀ ਵੀ ਏਨੀ ਘੋਰ ਨਿਰਾਸ਼ਾ ਵਿਚ ਚਲੀ ਗਈ ਕਿ ਸੁੰਦਰਜੀ ਨੂੰ ਹਾਸਾ-ਮਜ਼ਾਕ ਕਰ ਕੇ ਸਾਰੀ ਸਥਿਤੀ ਬਦਲਣੀ ਪਈ। ਸਾਰੇ ਕੇਂਦਰੀ ਮੰਤਰੀ ਇਸ ਕਰਕੇ ਹੈਰਾਨ ਸਨ ਕਿ ਪਾਕਿਸਤਾਨ ਦੀ ਫ਼ੌਜ ਤੋਂ ਬੰਗਲਾਦੇਸ਼ ਅਜ਼ਾਦ ਕਰਾਉਣ ਵਾਲੀ ਫ਼ੌਜ ਇਕ ਇਤਨੀ ਛੋਟੀ ਬਿਲਡਿੰਗ ’ਤੇ ਕਬਜ਼ਾ ਨਹੀਂ ਕਰ ਸਕੀ।

ਉਧਰ ਕੰਮ ਜ਼ਿਆਦਾ ਲੇਟ ਹੋਣ ਕਰਕੇ ਪੰਜਾਵਬ ਵਿਚ ਗ਼ਦਰ ਮੱਚਣ ਦਾ ਡਰ ਵਧਗਾ ਜਾਂਦਾ ਸੀ। ਭਿੰਡਰਾਂਵਾਲਾ ਇਕ ਛੋਟੇ ਜਿਹੇ ਪਿੰਡ ਵਿਚ ਜਨਮ ਲੈ ਕੇ ਸਾਰੇ ਹਿੰਦੁਸਤਾਨ ਦੀ ਲੀਡਰੀ ਨੂੰ ਅੱਜ ਸੋਚਾਂ ਵਿਚ ਪਾਈ ਬੈਠਾ ਸੀ। ਜਦੋਂ ਸੁੰਦਰਜੀ ਅਤੇ ਵੈਦਿਆ ਦੀ ਇੰਦਰਾ ਗਾਂਧੀ ਨਾਲ ਮੁਲਾਕਾਤ ਚੱਲ ਰਹੀ ਸੀ ਤਾਂ ਇੰਦਰਾ ਗਾਂਧੀ ਨੇ ਕਿਹਾ ਕਿ ਉਹਨਾਂ ਨੂੰ ਕਈ ਦੇਸ਼ਾਂ ਦੇ ਪ੍ਰਧਾਨ ਮੰਤਰੀਆਂ ਦੇ ਫ਼ੋਨ ਆਏ ਅਤੇ ਸਾਨੂੰ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਕਿਉਂਕਿ ਸਾਡੀ ਫ਼ੌਜੀ ਕਈ ਦਿਨਾਂ ਤੋਂ ਇਕ ਛੋਟੀ ਜਿਹੀ ਬਿਲਡਿੰਗ ਨਾਲ ਜੂਝ ਰਹੀ ਸੀ।

ਰੂਸ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ ਕੇਜਰ ਤੁਹਾਡੀ ਫ਼ੌਜ ਇਸ ਤਰ੍ਹਾਂ ਹਾਰਦੀ ਰਹੀ ਤਾਂ ਇਕੱਲਾ ਪੰਜਾਬ ਹੀ ਨਹੀਂ, ਸਾਰਾ ਹਿੰਦੁਸਤਾਨ ਕਈ ਟੁਕੜਿਆਂ ਵਿਚ ਵੰਡਿਆ ਜਾਵੇਗਾ। ਇਸ ਤੋਂ ਪਹਿਲਾਂ ਹੀ ਵੱਡੇ ਬੰਬ ਸੁੱਟ ਕੇ ਆਪਣੀ ਤਾਕਤ ਦੁਨੀਆਂ ਅੱਗੇ ਰੱਖੋ।

ਚੀਨ ਦੇ ਪ੍ਰਧਾਨ ਮੰਤਰੀ ਨੇ ਹੋ ਰਹੀ ਹਾਰ ਦਾ ਅਫ਼ਸੋਸ ਕੀਤਾ। ਅਮਰੀਕਾ ਦੇ ਰਾਸ਼ਟਰਪਤੀ ਨੇ ਮਜ਼ਾਕੀਆ ਲਹਿਜ਼ੇ ਵਿਚ ਕਿਹਾ ਕਿ ਆਪਣੀ ਫ਼ੌਜ ਦੀ ਸਿਖਲਾਈ ਕੇਂਦਰਾਂ ਵਿਚ ਸਾਡੇ ਆਦਮੀ ਰੱਖ ਲਵੋ।

ਇੰਗਲੈਂਡ ਦੇ ਪ੍ਰਧਾਨ ਮੰਤਰੀ ਨੇ ਫ਼ੌਜ ਨੂੰ ਵਾਪਸ ਸੱਦਣ ਲਈ ਕਿਹਾ, ਇਸੇ ਤਰ੍ਹਾਂ ਫ਼ਰਾਂਸ, ਜਰਮਨ, ਪੋਲੈਂਡ ਆਦਿ ਦੇਸ਼ਾਂ ਨੇ ਭਿੰਡਰਾਂਵਾਲੇ ਦੀਆਂ ਜਾਇਜ਼ ਮੰਗਾਂ ਮੰਨ ਕੇ ਸ਼ਾਂਤੀ ਬਹਾਲੀ ਦਾ ਸੱਦਾ ਦਿੱਤਾ। ਪਾਕਿਸਤਾਨ ਨੇ ਪੰਜਾਬ ਨੂੰ ਆਜ਼ਾਦ ਕਰਨ ਦੀ ਗੱਲ਼ ਕਹੀ। ਇਸ ਮੀਟਿੰਗ ਤੋਂ ਬਾਅਦ ਕੁਝ ਅਹਿਮ ਫੈਸਲੇ ਲਏ ਗਏ। ਪਹਿਲਾ ਇਹ ਕਿ 5 ਜੂਨ ਤਕ ਜ਼ਮੀਨੀ ਜੰਗ ਹੋਰ ਲੜ ਕੇ ਦੇਖੀ ਜਾਵੇ ਅਤੇ ਅੱਗੇ ਭੇਜਣ ਵਾਲੀ ਫ਼ੌਜ ਵਿਚ 45 ਸਾਲ ਤੋਂ ਉਪਰਲੇ ਫ਼ੌਜੀਆਂ ਨੂੰ ਹੀ ਲਾਇਆ ਜਾਵੇ। ਹਰੇਕ ਸ਼ਹੀਦ ਹੋਣ ਵਾਲੇ ਫ਼ੌਜੀ ਨੂੰ 10 ਲੱਖ ਰੁਪਏ ਦੀ ਮਦਦ ਦਿੱਤੀ ਜਾਵੇਗੀ। ਜ਼ਖ਼ਮੀਆਂ ਨੂੰ 2 ਲੱਖ ਪੈਨਸ਼ਨ ਦੇ ਨਾਲ-ਨਾਲ ਸੇਵਾ-ਮੁਕਤੀ ਮਿਲੇਗੀ।

ਭਿੰਡਰਾਂਵਾਲੇ ਦੇ ਚੇਲਿਆਂ ਨੂੰ ਸਪੀਕਰਾਂ ਰਾਹੀਂ ਉਹਨਾਂ ਦੇ ਪਰਿਵਾਰਾਂ ਦਾ ਵੇਰਵਾ ਦੇ ਕੇ ਅਤੇ ਆਮ ਮੁਆਫ਼ੀ ਦਾ ਲਾਲਚ ਦੇ ਕੇ ਬਾਹਰ ਕੱਢਿਆ ਜਾਵੇ। ਇਸੇ ਤਰ੍ਹਾਂ ਕਈ ਗੁਪਤ ਫ਼ੈਸਲੇ ਲਏ ਗਏ। ਅਖ਼ੀਰ ਜੇਕਰ ਕੋਈ ਚਾਰਾ ਨਹੀਂ ਚੱਲਦਾ ਤਾਂ ਫਿਰ ਟੈਂਕਾਂ ਦੇ ਨਾਲ ਹੀ ਬੰਬ ਸੁੱਟ ਦਿੱਤੇ ਜਾਣ। ਜਦੋਂ 45 ਸਾਲ ਤੋਂ ਉਪਰ ਜਾਣ ਵਾਲੀਆਂ ਫ਼ੌਜੀਆਂ ਦੀ ਰੱਦੋਬਦਲ ਦੀ ਖ਼ਬਰ ਫ਼ੌਜ ਵਿਚ ਗਈ ਤਾਂ

ਹਾਹਾਕਾਰ ਮੱਚ ਗਈ। 45 ਸਾਲ ਤੋਂ ਉਪਰਲੇ ਜਵਾਨ ਏਨੀ ਗਰਮੀ ਵਿਚ ਆ ਗਏ ਕਿ ਇ ਸਕੀਮ ਕੈਂਸਲ ਕਰਨੀ ਪਈ । ਇਥੇ ਇਹ ਗੱਲ ਮੈਂ ਬੜੀ ਬੇਝਿਜਕੀ ਨਾਲ ਕਹਿ ਰਿਹਾ ਹਾਂ, ਭਾਵੇਂ ਕੋਈ ਵੀ ਗੱਲ ਹੋਵੇ।

ਜਦੋਂ ਫ਼ੌਜ ਵਿਚਲੀ ਸੀ.ਆਈ.ਡੀ. ਦੀ ਰਿਪੋਰਟ ਦੇਖੀ ਗਈ ਤਾਂ ਬਹੁਤ ਹੈਰਾਨੀ-ਜਨਕ ਸੀ। ਉਹ ਆਪਣੇ ਹੌਂਸਲੇ ਹਾਰੀ ਬੈਠੇ ਸਨ। ਇਥੋਂ ਤਕ ਕਿ 48% ਜਵਾਨ ਤੁਰੰਤ ਫ਼ੌਜ ਦੀ ਨੌਕਰੀ ਛੱਡਣ ਲਈ ਤਿਆਰ ਸਨ। ਇਸ ਦੇ ਉਲਟ 1965 ਦੀ ਸੀ.ਆਈ.ਡੀ. ਰਿਪੋਰਟ ਵਿਚ 0.4% ਅਤੇ 1971 ਦੀ ਰਿਪੋਰਟ ਵਿਚ 1.3% ਜਵਾਨ ਨੌਕਰੀ ਛੱਡਣ ਲਈ ਤਿਆਰ ਸਨ, ਜਦੋਂ ਕਿ ਉਸ ਸਮੇਂ ਨਾਲੋਂ ਅਗਲੇ ਦੁਸ਼ਮਣ ਦੀ ਗਿਣਤੀ ਵਿਚ ਘੱਟ ਸੀ ਅਤੇ ਸਾਡੀ ਫ਼ੌਜ ਆਧੁਨਿਕ ਹਥਿਆਰਾਂ ਨਾਲ ਲੈਸ ਸੀ। ਪਰ ਵੱਡੀ ਗਿਣਤੀ ਵਿਚ ਸਾਡੀ ਫ਼ੌਜ ਵਿਚ ਸ਼ਹੀਦੀਆਂ ਪਾਉਣ ਕਰਕੇ ਸਾਡੀ ਫ਼ੌਜ ਦਾ ਮਨੋਬਲ ਡਿੱਗ ਗਿਆ ਸੀ। ਸੋ ਇਹ ਸਾਡੇ ਲਈ ਇਕ ਚਿੰਤਾ ਦਾ ਵੱਡਾ ਵਿਸ਼ਾ ਸੀ। ਸਾਡੇ ਜਵਾਨ ਆਪਣੇ ਪਰਿਵਾਰ ਬਾਰੇ ਸੋਚ-ਸੋਚ ਕੇ ਘਬਰਾ ਰਹੇ ਸਨ। ਵੈਸੇ ਤਾਂ ਇਹ ਹੁਕਮ ਸਖ਼ਤੀ ਨਾਲ ਕੀਤਾ ਗਿਆ ਸੀ ਕਿ ਕੋਈ ਵੀ ਜਵਾਨ ਆਪਣੇ ਪਰਿਵਾਰ ਨਾਲ ਕਿਸੇ ਵੀ ਢੰਗ ਨਾਲ ਸੰਪਰਕ ਨਹੀਂ ਰੱਖ ਸਕਦਾ।

ਇਧਰ ਦੂਰੀ 'ਤੇ ਬਿਲਡਿੰਗ 'ਤੇ ਬੈਠੇ ਜਵਾਨ ਸਾਰੀ ਦਿਹਾੜੀ ਰੁਕ-ਰੁਕ ਕੇ ਅਕਾਲ ਤਖ਼ਤ ਤੇ ਸਮੂਹ ਬਿਲਡਿੰਗਾਂ 'ਤੇ ਗੋਲੀਆਂ ਚਲਾਉਂਦੇ ਰਹੇ। 4 ਜੂਨ ਦੀ ਸ਼ਾਮ ਹੋ ਚੁੱਕੀ ਸੀ ਅਤੇ ਅਸੀਂ ਆਪਣੇ ਨਿਸ਼ਾਨੇ ਦੇ ਨੇੜੇ-ਤੇੜੇ ਵੀ ਨਹੀਂ ਸੀ। ਇਧਰ ਗਰਮੀ ਦੇ ਕਹਿਰ ਨੇ ਸਾਡੇ ਜਵਾਨਾਂ ਦੀ ਜੀਭ ਬਾਹਰ ਕੱਢੀ ਹੋਈ ਸੀ। ਹੁਣ ਰਾਤ ਦੀ ਉਡੀਕ ਹੋਣ ਲੱਗੀ। ਇਧਰ ਏਨੇ ਦਿਨਾਂ ਦੀ ਹੋ ਰਹੀ ਬੇਇਜ਼ਤੀ ਸਾਨੂੰ ਇੱਜ਼ਤ ਵਿਚ ਬਦਲਣ ਦੀ ਉਮੀਦ ਜਾਗੀ। ਸਾਡੀ ਸੀ.ਆਈ.ਡੀ., ਜੋ ਇਕ ਜੂਨ ਨੂੰ ਸ਼ਰਧਾਲੂਆਂ ਵਿਚ ਰਲ ਕੇ ਅੰਦਰ ਗਈ, ਉਹ ਨਾਨਕ ਨਿਵਾਸ ਵਿਚ ਲੌਂਗੋਵਾਲ ਅਤੇ ਟੌਹੜੇ ਨਾਲ ਬੈਠੀ ਹੋਈ ਸੀ। ਉਸ ਨੇ 4 ਦਿਨਾਂ ਵਿਚ ਅੰਦਰਲੀ ਕਾਰਵਾਈ ਚੰਗੀ ਤਰ੍ਹਾਂ ਦੇਖੀ ਸੀ।

ਇਹ ਭਿੰਡਰਾਂਵਾਲੇ ਦੇ ਦਿੱਤੇ ਬਿਆਨ ਕਿ, ਜੋ ਵੀ ਹੱਥ ਖੜੇ ਕਰ ਕੇ ਬਾਹਰ ਜਾਣਾ ਚਾਹੇ, ਜਾ ਸਕਦਾ ਹੈ। ਇਹ ਬਾਹਰ ਆ ਗਏ, ਅਕਾਲੀ ਲੀਡਰ ਡਰ ਕੇ ਅੰਦਰ ਇਸ ਕਰਕੇ ਬੈਠੇ ਰਹੇ ਕਿ ਸ਼ਾਇਦ ਬਾਹਰ ਨਿਕਲਣ ਸਮੇਂ ਗੋਲੀ ਮਾਰ ਦਿੱਤੀ ਜਾਵੇਗੀ। ਸਾਡੀ ਸੀ.ਆਈ.ਡੀ. ਨੇ ਸਾਨੂੰ ਅਹਿਮ ਟਿਕਾਣੇ ਦੱਸੇ ਅਤੇ ਇਹ ਗੱਲ ਜ਼ੋਰ ਦੇ ਕੇ ਕਹੀ ਕਿ ਜਿੰਨਾ ਚਿਰ ਅਕਾਲ ਤਖ਼ਤ ਨੂੰ ਦੂਜੀਆਂ ਬਿਲਡਿੰਗਾਂ ਨਾਲੋਂ ਅਲੱਗ-ਥਲੱਗ ਨਹੀਂ ਕੀਤਾ ਜਾਂਦਾ, ਓਨਾ ਚਿਰ ਜਿੱਤ ਅਸੰਭਵ ਹੈ ਅਤੇ ਜਿੰਨਾ ਚਿਰ ਉੱਚੇ ਬੁੰਗਿਆਂ ਨੂੰ ਨਹੀਂ ਢਾਹਿਆ ਜਾਂਦਾ, ਓਨਾ ਚਿਰ ਜਵਾਨ ਮਰਦੇ ਰਹਿਣਗੇ।

ਸੋ ਜੇਕਰ ਸਾਡੀ ਸੀ.ਆਈ.ਡੀ. ਸਾਨੂੰ ਨਾ ਮਿਲਦੀ ਤਾਂ ਸ਼ਾਇਦ ਸਾਡੇ ਕਈ ਹਜ਼ਾਰ ਜਵਾਨ ਹੋਰ ਸ਼ਹੀਦੀਆਂ ਪਾਉਂਦੇ।

ਇਧਰ ਵੈਦਿਆ ਜੀ ਦੀਆਂ ਪ੍ਰਧਾਨ ਮੰਤਰੀ ਨਾਲ ਹੋਈਆਂ ਮੀਟਿੰਗਾਂ ਤੋਂ ਬਾਅਦ ਰੂਸ ਤੋਂ ਸਿਖਲਾਈ ਪ੍ਰਾਪਤ ਐਨ.ਐਸ.ਜੀ. ਭਾਵ ਨੈਸ਼ਨਲ ਸਕਿਓਰਿਟੀ ਗਾਰਡਾਂ ਤੋਂ ਅਕਾਲ ਤਖ਼ਤ 'ਤੇ ਹਮਲਾ ਕਰਨ ਦਾ ਫ਼ੈਸਲਾ ਕੀਤਾ ਗਿਆ। ਮੈਂ ਇਥੇ ਇਹਨਾਂ ਕਮਾਡੋਆਂ ਬਾਰੇ ਦੱਸਣਾ ਚਾਹਾਂਗਾ ਕਿ ਉਹ ਬਹੁਤ ਮਹਿੰਗੀ ਸਕਿਓਰਿਟੀ ਹੁੰਦੀ ਹੈ, ਇਹ ਸਿਰਫ਼ ਵੀ.ਆਈ.ਪੀ. ਦੇ ਦੁਆਲੇ ਜਾਂ ਨਾਜ਼ਕ ਥਾਵਾਂ 'ਤੇ ਲਾਈ ਜਾਂਦੀ ਹੈ। ਇਸ ਦੇਸ਼ ਦੀ ਸਭ ਤੋਂ ਨਿਸ਼ਾਨੇਬਾਜ਼, ਫ਼ੁਰਤੀਲੀ, ਤੇਜ਼ ਦਿਮਾਗ਼ ਵਾਲੀ ਅਤਿ ਦਰਜੇ ਦੀ ਦਲੇਰ ਅਤੇ 6 ਫੁੱਟ ਤੋਂ ਜ਼ਿਆਦਾ ਕੱਦ ਅਤੇ 22 ਤੋਂ 28 ਸਾਲ ਦੀ ਉਮਰ ਦੇ ਵਿਚਕਾਰ ਵਾਲੀ, ਦੇਸ਼ ਦੇ ਸਭ ਤੋਂ ਆਧੁਨਿਕ ਹਥਿਆਰਾਂ ਨਾਲ ਲੈਸ ਅਤੇ ਸਰੀਰਕ ਤੌਰ 'ਤੇ ਪੂਰੀ ਬਲਵਾਨ ਹੁੰਦੀ ਹੈ। ਇਹਨਾਂ ਦੇ ਸਾਰੇ ਅੰਗ ਪੈਰ ਖੋਲ੍ਹੇ ਜਾਂਦੇ ਹਨ ਅਤੇ 25 ਫੁੱਟ ਤੋਂ ਛਾਲਾਂ ਮਾਰ ਸਕਦੇ ਹਨ। ਇਹਨਾਂ ਤੋਂ ਉਡਦੇ ਪੰਛੀਆਂ ਦੇ ਪੈਰਾਂ ਦਾ ਨਿਸ਼ਾਨਾ ਲਗਵਾ ਕੇ ਸਿਖਲਾਈ ਦਿੱਤੀ ਜਾਂਦੀ ਹੈ।

ਸਾਡੇ ਦੇਸ਼ ਦੇ ਐਨ.ਐਸ.ਜੀ. ਜਵਾਨਾਂ ਨੂੰ ਫ਼ਰਾਂਸ ਅਤੇ ਰੂਸ 'ਚ ਸਿਖਲਾਈ ਦਿੱਤੀ ਜਾਂਦੀ ਹੈ। ਇਹਨਾਂ ਨੂੰ ਹਰੇਕ ਤਰ੍ਹਾਂ ਦਾ ਹਮਲਾ, ਦੁਸ਼ਮਣ ਨੂੰ ਘੇਰੇ ਵਿਚ ਲੈਣਾ, ਕਈ ਤਰ੍ਹਾਂ ਦੀਆਂ ਭਸ਼ਾਵਾਂ ਸਿਖਾਉਣੀਆਂ, ਦੁਸ਼ਮਣ ਨੂੰ ਧੋਖੇ ਵਿਚ ਲੈਣਾ, ਦੁਸ਼ਮਣ ਦੇ ਵੱਡੇ ਘੇਰੇ ਵਿਚੋਂ ਨਿਕਲਣਾ ਆਦਿ ਸਿਖਾਇਆ ਜਾਂਦਾ ਹੈ। ਇਹ ਕਮਾਂਡੋ ਆਪਣੀਆਂ ਅੱਖਾਂ ਦੀਆਂ ਪਰਤਾਂ ਵੀ ਇਕ ਮਿੰਟ ਤੋਂ ਬਾਅਦ ਝਪਕਦੇ ਹਨ। ਸੋ ਇਹ ਮਹਿੰਗੀ ਸਕਿਓਰਿਟੀ ਹੋਣ ਕਰਕੇ ਮੰਤਰੀਆਂ ਦੇ ਦੁਆਲੇ ਰਹਿੰਦੀ ਹੈ। ਸ੍ਰੀਮਤੀ ਇੰਦਰਾ ਗਾਂਧੀ ਨੇ ਅਕਾਲ ਤਖ਼ਤ ਦਾ ਜ਼ਿਆਦਾ ਨੁਕਸਾਨ ਹੋਣ ਤੋਂ ਬਚਣ ਲਈ ਦੇਸ਼ ਦੇ ਸਭ ਵੀ.ਆਈ.ਪੀਜ਼. ਇਹ ਕਮਾਂਡੋ ਦਿੱਲੀ ਮੰਗਵਾ ਲਏ ਸਨ। 4 ਜੂਨ ਦੀ ਸ਼ਾਮ 3 ਵਜੇ 1300 ਕਮਾਂਡੋ ਜਹਾਜ਼ਾਂ ਰਾਹੀਂ ਅੰਮ੍ਰਿਤਸਰ ਆ ਚੁੱਕੇ ਸਨ।

ਸਾਨੂੰ ਅਚਾਨਕ 3 ਵਜੇ ਹੀ ਇਹਨਾਂ ਦੇ ਆਉਣ ਦੀ ਖ਼ਬਰ ਪਤਾ ਲੱਗੀ। ਚਾਰੇ ਪਾਸੇ ਖ਼ੁਸ਼ੀ ਦੀ ਲਹਿਰ ਦੌੜ ਗਈ। ਸਾਨੂੰ ਆਪਣੇ ਨਿਸ਼ਾਨੇ ਵਿਚੋਂ ਆਸ ਦੀ ਕਿਰਨ ਦਿੱਸਣ ਲੱਗ ਪਈ। ਜਵਾਨਾਂ ਨੇ ਖ਼ੁਸ਼ੀ ਵਿਚ ਹਵਾਈ ਫ਼ਾਇਰ ਕਰਨੇ ਸ਼ੁਰੂ ਕਰ ਦਿੱਤੇ। ਚਾਰੇ ਪਾਸੇ

ਸਭ ਦੇ ਚਿਹਰਿਆਂ 'ਰੌਣਕ ਦਿਸਣ ਲੱਗੀ। ਜਦੋਂ ਅਸੀਂ ਐਨ.ਐਸ.ਜੀ. ਜਵਾਨਾਂ ਨੂੰ ਜਲ੍ਹਿਆਂ ਵਾਲੇ ਬਾਗ਼ ਵਿਚ ਠਹਿਰਾਇਆ ਤਾਂ ਇਹਨਾਂ ਜਵਾਨਾਂ ਦੇ ਡੀਲ-ਡੌਲ ਦੇਖ ਕੇ ਅਸੀਂ ਵੀ ਦੰਗ ਰਹਿ ਗਏ। ਅਸਲ ਵਿਚ ਵੀ.ਆਈ.ਪੀ. ਸੁਰੱਖਿਆ ਵਿਚ ਰਹਿਣ ਕਰਕੇ ਚੰਗੀ ਕਸਰਤ ਤੇ ਚੰਗੀ ਖ਼ੁਰਾਕ ਲੈਂਦੇ ਹਨ। ਐਨ.ਐਸ.ਜੀ. ਕਮਾਂਡੋਜ਼ ਦੇ 5 ਚੀਫ਼ ਸਨ ਅਤੇ ਸਭ ਚੀਫ਼ ਨਾਲ ਮੀਟਿੰਗ ਚੱਲੀ। ਉਹ ਬਹੁਤ ਖੁੱਲ੍ਹ ਕੇ ਹੱਸੇ ਅਤੇ ਸਾਡੇ ਸਾਹਮਣੇ ਰੂਸੀ ਫ਼ੌਜ ਦੀਆਂ ਘੇਰਾਬੰਦੀਆਂ ਦਾ ਜ਼ਿਕਰ ਕੀਤਾ ਅਤੇ ਅਕਾਲ ਤਖ਼ਤ 'ਤੇ ਕਬਜ਼ਾ ਕਰਨ ਦੀ ਲੁਕਣ-ਮੀਟੀ ਦੀ ਨੀਤੀ ਦੱਸੀ।

ਬ੍ਰਹਮਿਸ਼ਰਾ ਨੇ ਇਹ ਸਾਰਾ ਕਾਂਡ ਸਿਰਫ਼ 10 ਘੰਟੇ ਰਾਤ ਵਿਚ ਪੂਰਾ ਕਰਨ ਦੀ ਗੱਲ ਆਖੀ। ਅਸੀਂ ਸਭ ਹੈਰਾਨ ਸੀ। ਉਹਨਾਂ ਨੇ ਅਕਾਲ ਤਖ਼ਤ ਅੰਦਰ ਬਾਹਰ ਜਾਣ ਵਾਲੇ ਸਾਰੇ ਰਸਤੇ ਅੰਦਰਲੇ ਨਕਸ਼ੇ, ਅੱਤਵਾਦੀਆਂ ਦੇ ਟਿਕਾਣੇ ਅਤੇ ਹਥਿਆਰਾਂ ਬਾਰੇ ਜਾਣਕਾਰੀ ਲਈ ਅਤੇ ਸਾਨੂੰ ਸਭ ਨੂੰ ਬੜੇ ਹੌਂਸਲੇ ਨਾਲ ਇਹ ਸਾਰਾ ਕੁਝ ਇਕ ਰਾਤ ਵਿਚ ਪੂਰਾ ਕਰਨ ਦਾ ਹੌਂਸਲਾ ਦਿੱਤਾ। ਇਸ ਤੋਂ ਬਾਅਦ ਇਹ ਸਾਰੇ ਚੀਫ਼ ਮੱਛੀ ਦੇ ਪਾਣੀ ਵਿਚ ਤੈਰਨ ਵਾਂਗ ਆਪਣੇ ਸਭ ਕਮਾਂਡੋਆਂ ਵਿਚ ਘੁੰਮਣ ਲੱਗੇ ਅਤੇ ਹਮਲੇ ਦੀ ਸਾਰੀ ਯੋਜਨਾਬੰਦੀ ਦੱਸਣ ਲੱਗੇ। ਅਸੀਂ ਸਭ ਅੰਦਰਲੇ ਨਕਸ਼ੇ ਦਿਖਾਏ ਅਤੇ ਲਗਾਤਾਰ ਅਸਫ਼ਲਤਾਵਾਂ ਦੇ ਕਾਰਨ ਦੱਸੇ। ਬ੍ਰਹਮਮਿਸ਼ਰਾ ਜੀ ਹੱਸਣ ਲੱਗੇ।

ਉਹਨਾਂ ਕਿਹਾ ਕਿ ਇਹ ਮਿਸ਼ਨ 20 ਘੰਟੇ ਤਕ ਪਹੁੰਚ ਸਕਦਾ ਹੈ, ਪਰ ਰੂਸ ਦੀਆਂ ਅਸਾਲਟ ਰਫ਼ਲਾਂ, ਜਿਨ੍ਹਾਂ ਵਿਚ ਏ.ਕੇ.94, ਏ.ਕ. 56 ਤੇ ਏ.ਕੇ. 47 ਸਨ। ਮਿਸ਼ਰਾ ਜੀ ਕਹਿਣ ਲੱਗੇ ਕਿ ਜਦੋਂ ਇਕ ਵਾਰ ਖਲੋਣ ਜਿੰਨਾ ਥਾਂ ਮਿਲ ਗਿਆ ਤਾਂ ਬੈਠ ਆਪੇ ਹੀ ਜਾਵਾਂਗੇ। ਅਸਾਲਟ ਰਫ਼ਲਾਂ ਦਾ ਮੀਂਹ ਸ਼ਾਇਦ ਅੱਤਵਾਦੀਆਂ ਨੂੰ ਸੰਭਲਣ ਦਾ ਮੌਕਾ ਹੀ ਨਾ ਦੇਵੇ। ਮਿਸ਼ਰਾ ਜੀ ਨੇ ਸਭ ਤੋਂ ਪਹਿਲਾਂ ਇਹ ਰਾਇ ਸੁੰਦਰਜੀ ਨਾਲ ਲਈ। ਇਹ ਗੁਰੀਲਾ ਜੰਗ ਇਕ ਗੁਰੀਲਾ ਢੰਗ ਨਾਲ ਹੀ ਖੇਡੀ ਜਾ ਸਕਦੀ ਸੀ। ਸੋ ਸਾਡਾ ਹਮਲਾ ਲੁਕੋ ਵਾਲਾ ਹੋਵੇਗਾ। ਜਿਹੜੀ ਇਤਿਹਾਸਕ ਬੇਰੀ ਹੈ, ਇਸ ਦੇ ਨਾਲ ਲੱਗਦੀ ਬਿਲਡਿੰਗ ਵਿਚ ਘੁਸਪੈਠ ਕਰਨ ਦੀ ਸਕੀਮ ਘੜੀ ਗਈ।

ਕਿਉਂਕਿ ਸਾਡੀ ਸੀ.ਆਈ.ਡੀ. ਮੁਤਾਬਕ ਇਸ ਦੇ ਤਹਿਖ਼ਾਨਿਆਂ ਵਿਚ ਅੱਤਵਾਦੀਆਂ ਨੇ ਕੋਈ ਟਿਕਾਣਆ ਨਹੀਂ ਰੱਖਿਆ ਸੀ। ਸੋ ਸਕੀਮ ਮੁਤਾਬਕ 5 ਫੁੱਟ ਦੇ ਅਕਾਰ ਦੀ ਸੁਰੰਗ ਇਸ ਬਿਲਡਿੰਗ ਦੀ ਬਾਹਰਲੀ ਕੰਧ ਤੋਂ 200 ਫੁਟ ਤੋਂ ਪੁੱਟਣੀ ਸ਼ੁਰੂ ਕੀਤੀ। ਅੱਤਵਾਦੀਆਂ ਦਾ ਧਿਆਨ ਸਿਰਫ਼ ਅੰਦਰ ਲਾਉਣ ਵਾਸਤੇ 2 ਕਿਲੋਮੀਟਰ ਤੋਂ ਉਪਰੋਂ ਸਰੋਵਰ ਵੱਲ ਫ਼ਾਇਰਿੰਗ ਕੀਤੀ ਗਈ ਤਾਂ ਜੁ ਅੱਤਵਾਦੀਆਂ ਨੂੰ ਕਿਸੇ ਕਿਸਮ ਦਾ ਇਲਮ ਨਾ ਹੋ ਸਕੇ। ਅੱਤਵਾਦੀ ਵੀ ਉਸੇ ਤਰ੍ਹਾਂ ਅੱਗੋਂ ਜਵਾਬ ਦਿੰਦੇ ਰਹੇ।

ਕੁਝ 4 ਘੰਟਿਆਂ ਵਿਚ ਮਸ਼ੀਨ ਦੁਆਰਾ ਬਣਾਈ ਸੁਰੰਗ ਇਮਾਰਤ ਦੇ ਫ਼ਰਸ਼ ਤੋਂ 6 ਫੁਟ ਨੀਵੀਂ ਜਗ੍ਹਾ ਤਕ ਪਹੁੰਚ ਗਈ। ਹੁਣ ਸਭ ਤੋਂ ਔਖੀ ਘੜੀ ਸੀ, ਕਿਉਂਕਿ ਤਹਿਖ਼ਾਨੇ ਵਿਚ ਕੋਈ ਅੱਤਵਾਦੀ ਵੀ ਹੋ ਸਕਦਾ ਸੀ। ਵਰਮਾ ਟਾਈਪ ਪਾਈਪ ਪਾ ਕੇ ਪਹਿਲਾਂ ਤਹਿਖ਼ਾਨੇ ਵਿਚ ਸਿਰਫ਼ ਬੇਹੋਸ਼ੀ ਵਾਲੀ ਗੈਸ ਛੱਡੀ ਗਈ, ਜਿਸ ਦਾ ਅਸਰ ਸਿਰਫ਼ 30 ਮਿੰਟ ਤਕ ਹੁੰਦਾ ਹੈ। ਉਸ ਤੋਂ ਬਾਅਦ ਸਾਡੇ ਕਮਾਂਡੋ ਤਹਿਖ਼ਾਨੇ ਵਿਚ ਪ੍ਰਵੇਸ਼ ਕਰ ਗਏ। ਜਦੋਂ ਅੰਦਰ ਦੇਖਿਆ ਤਾਂ ਉਥੇ ਭੁੱਜੇ ਛੋਲੇ, ਮਾਂਹ ਦੀ ਦਾਲ, ਸੁੱਕੇ ਮੇਵੇ ਅਤੇ ਪਾਣੀ ਦੀਆਂ ਬੋਤਲਾਂ ਆਦਿ ਸਨ। ਵਾਕੀ-ਟਾਕੀ ਦੇ ਗੁਪਤ ਭਾਸ਼ਾ ਵਿਚ ਦਿੱਤੇ ਕੋਡਾਂ ਨੇ ਮਿਸ਼ਰਾ ਜੀ ਦਾ ਹੌਂਸਲਾ ਹੋਰ ਵਧਾ ਦਿੱਤਾ। ਦੂਸਰਾ ਨਿਸ਼ਾਨਾ ਉਪਰ ਵਧਣਾ ਸੀ। ਜਿਹੜਾ ਅਤਿ ਬਿਖੜਾ ਸੀ। ਭਾਵੇਂ ਕਿ ਸਿਰ ਤੋਂ ਪੈਰਾਂ ਪੈਰਾਂ ਤਕ ਸਾਡੇ ਕਮਾਂਡੋ ਬੁਲਟ ਪਰੂਫ਼ ਜੈਕਟਾਂ ਨਾਲ ਢੱਕੇ ਹੋਏ ਸਨ, ਸਿਰ ਉਪਰ ਵੀ ਬੁਲਟ ਪਰੂਫ਼ ਹੈਲਮੈਂਟ ਸਨ। ਅੱਤਵਾਦੀ ਏਨੇ ਚਲਾਕ ਸਨ, ਉਹਨਾਂ ਨੇ ਅੱਗ ਲੱਗਣ ਦੇ ਡਰੋਂ ਅੰਦਰ ਲੱਕੜੀ ਦਾ ਸਮਾਨ ਪਹਿਲਾਂ ਹੀ ਲਾਹਿਆ ਹੋਇਆ ਸੀ। ਹੁਣ ਜਵਾਨ ਕੰਧੇ ਨਾਲ ਕੰਧਾ ਮਿਲਾ ਕੇ ਚੱਲ ਰਹੇ ਸਨ। ਸਭ ਤੋਂ ਪਹਿਲਾਂ ਸਾਡੇ ਕਮਾਂਡੋਆਂ ਨੇ ਬਿਲਡਿੰਗ ਦੂ ਦੂਸਰੀ ਮੰਜ਼ਲ 'ਤੇ ਪਹੁੰਚ ਕੇ ਸੱਜੇ ਅਤੇ ਖੱਬੇ ਪਾਸੇ ਦਾ ਮਿਲਵਰਤਨ ਤੋੜਨਾ ਸੀ। ਜਦੋਂ ਸਾਡੇ ਕਮਾਂਡੋਆਂ ਨੇ ਦੂਸਰੀ ਮੰਜ਼ਲ 'ਤੇ ਪੈਰ ਧਰਿਆ ਤਾਂ ਅਚਾਨਕ ਸੱਜੇ ਪਾਸੇ 30 ਫੁੱਟ ਦੀ ਦੂਰੀ 'ਤੇ ਅੱਤਵਾਦੀ ਫ਼ਰਸ਼ 'ਤੇ ਪਏ ਸਨ, ਜਿਨ੍ਹਾਂ ਦੀ ਗਿਣਤੀ ਤਕਰੀਬਨ 6 ਦੇ ਆਸ-ਪਾਸ ਸੀ। ਬਾਕੀ ਅੱਤਵਾਦੀ ਟੁਕੜੀਆਂ ਦੇ ਰੂਪ ਵਿਚ ਫਿਰ ਰਹੇ ਸਨ। ਸਾਡੇ ਕਮਾਂਡੋਆਂ ਨੇ ਪੁਜ਼ੀਸ਼ਨਾਂ ਸੰਭਾਲ ਲਈਆਂ ਸਨ ਤੇ ਇਕੋ ਸਾਹ ਫ਼ਾਇਰਿੰਗ ਖੋਲ੍ਹ ਦਿੱਤੀ।

ਮਿਸ਼ਰਾ ਜੀ ਦੇ ਮੁਤਾਬਕ ਅੱਤਵਾਦੀ ਸੰਭਲ ਹੀ ਨਾ ਸਕੇ। ਘੱਟੋ-ਘੱਟ 30 ਦੇ ਆਸ-ਪਾਸ ਅੱਤਵਾਦੀ ਮਾਰ ਦਿੱਤੇ। ਕਾਫ਼ੀ ਦੂਰ ਤੋਂ ਸਾਡੇ ਕਮਾਂਡੋਆਂ 'ਤੇ ਗੋਲੀ ਆ ਰਹੀ ਸੀ, ਪਰ ਗੋਲੀ ਬੇਅਸਰ ਹੋ ਰਹੀ ਸੀ। ਹੁਣ ਸਾਡੇ ਜਵਾਨ ਇਕ-ਦੂਜੇ ਨੂੰ ਕਵਰਿੰਗ ਫ਼ਾਇਰ ਦੇ ਕੇ ਅੱਗੇ ਵਧਣ ਸ਼ੁਰੂ ਹੋਏ। ਵੈਦਿਆ ਦੀ ਖ਼ੁਸ਼ੀ ਵਿਚ ਹੋ ਗਏ। ਜਿਸ ਆਸ ਨੂੰ ਮੰਗ ਰਹੇ ਸੀ, ਉਹ ਪੂਰੀ ਹੋ ਰਹੀ ਸੀ, ਕਿਉਂਕਿ ਅੰਦਰਲੀ ਸਾਰੀ ਕਾਰਵਾਈ ਇਕ ਨਿਵੇਕਲੀ ਭਾਸ਼ਾ ਵਿਚ ਬ੍ਰਹਮਮਿਸਰਾ ਨੂੰ ਮਿਲ ਰਿਹਾ ਸੀ। ਕਮਾਂਡੋਆਂ ਦੀ ਬਣਾਈ ਸੁਰੰਗ ਸਾਡਾ ਨਿਸ਼ਾਨਾ ਦਿਖਾ ਰਹੀ ਸੀ। ਸਾਡੇ ਕਮਾਂਡੋ ਸੱਜੇ ਅਤੇ ਖੱਬੇ ਪਾਸੇ ਦੇ ਜੋੜ ਨੂੰ ਤੋੜ ਚੁੱਕੇ ਸਨ, ਪਰ ਸਾਡੀ ਇਕ ਅਸਫ਼ਲਤਾ ਅੱਤਵਾਦੀਆਂ ਦੇ ਖ਼ਤਰਨਾਕ ਬਾਰੂਦ ਅਤੇ ਹਥਿਆਰਾਂ ਦੀ ਸਪਲਾਈ ਤੇ ਟਿਕਾਣਾ ਸਾਡੇ ਕਮਾਂਡੋਆਂ ਨੂੰ ਨਹੀਂ ਲੱਭ ਰਿਹਾ ਸੀ। ਉਪਰ ਤੀਜੀ ਬਿਲਡਿੰਗ 'ਤੇ ਪਹੁੰਚਣਾ

ਸਭ ਤੋਂ ਜ਼ਰੂਰੀ ਸੀ ਪਰ ਇਸ ਦੀਆਂ ਪੌੜੀਆਂ ਰਾਤ ਦੇ ਹਨੇਰੇ ਵਿਚ ਚੰਗੀ ਤਰ੍ਹਾਂ ਪਤਾ ਨਹੀਂ ਲੱਗ ਰਹੀਆਂ ਸਨ। ਅੱਤਵਾਦੀਆਂ ਨੂੰ ਇਸ ਘੁਸਪੈਠ ਦਾ ਪਤਾ ਨਹੀਂ ਲੱਗ ਰਿਹਾ ਸੀ ਕਿਉਂਕਿ ਇਹ ਲਾਵੇ ਵਾਂਗ ਪਹਾੜ ਦੇ ਵਿੱਚੋਂ ਹੀ ਪੈਦਾ ਹੋ ਗਿਆ ਸੀ ਤੇ ਅੱਤਵਾਦੀ ਆਪਣੇ ਸਾਥੀਆਂ ਦੇ ਸਹੀ ਟਿਕਾਣੇ ਦਾ ਨਾ ਪਤਾ ਹੋਣ ਕਾਰਣ ਸਿੱਧੀ ਗੋਲੀ ਵੀ ਨਹੀਂ ਚਲਾ ਸਕਦੇ ਸਨ। ਘੱਟੋ-ਘੱਟ 45 ਦੇ ਨੇੜੇ ਅੱਤਵਾਦੀ ਮਾਰੇ ਜਾ ਚੁੱਕੇ ਸਨ। ਇਸ ਦੌਰਾਨ ਉਪਰਲੀ ਮੰਜ਼ਲ ਦੇ ਸਭ ਅੱਤਵਾਦੀਆਂ ਨੂੰ ਥੱਲੇ ਘੁਸਪੈਠ ਹੋਣ ਦੀ ਖ਼ਬਰ ਅਤੇ ਬੁਲਟ ਪਰੂਫ਼ ਜੈਕਟਾਂ ਦਾ ਪਤਾ ਲੱਗ ਗਿਆ। ਇਸ ਤੋਂ ਪਹਿਲਾਂ ਉਹ ਦੇਰੀ ਕਰਦੇ ਉਹਨਾਂ ਨੇ ਵੀ ਆਪਣੀ ਭਾਸ਼ਾ ਵਿਚ ਕਮਾਨ ਸੰਭਾਲ ਰਿਹਾਂ ਨਾਲ ਰਾਬਤਾ ਕਾਇਮ ਕੀਤਾ। ਉਹਨਾਂ ਦੇ ਵਾਕੀ-ਟਾਕੀ ਸੈੱਟ ਸਾਡੇ ਸੈਂਟਰ ਖਿੱਚ ਰਹੇ ਸਨ। ਸ ਤੋਂ ਪਹਿਲਾਂ ਕਿ ਉਸ ਸਾਡੇ ਜਵਾਨਾਂ 'ਤੇ ਕੋਈ ਆਰ.ਡੀ.ਐਕਸ. ਜਾਂ ਰਾਕਟ ਲਾਂਚਰ ਨਾਲ ਹਮਲਾ ਕਰਦੇ, ਉਹਨਾਂ ਨੇ ਤੇਜ਼ ਅਤੇ ਦੂਰ ਮਾਰ ਕਰਨ ਵਾਲਾਂ ਬੈਟਰੀਆਂ ਦੀ ਰੌਸ਼ਨੀ ਸਾਡੇ ਜਵਾਨਾਂ 'ਤੇ ਸੁੱਟੀ। ਇਹ ਰੌਸ਼ਨੀ ਉੱਚੇ-ਉੱਚੇ ਬੁੰਗਿਆਂ ਅਤੇ ਅਕਾਲ ਤਖ਼ਤ ਨਾਲ ਦੀ ਉਪਰਲੀ ਮੰਜ਼ਲ ਦੀ ਛੱਤ ਵਿਚ ਪਾੜ ਪਾ ਕੇ ਪਾਏ ਹੋਏ ਮਘੋਰਿਆਂ ਤੋਂ ਆ ਰਹੀ ਸੀ, ਪਰ ਸਭ ਕਮਾਂਡੋ ਖਿੱਲਰ ਕੇ ਆਪਣੇ ਆਪ ਨੂੰ ਸੀਮਿੰਟ ਦੇ ਬੋਰਿਆਂ ਦੇ ਬਣੇ ਓਹਲਿਆਂ ਵਿਚ ਪੁਜ਼ੀਸ਼ਨਾਂ ਸੰਭਾਲ ਕੇ ਖੜੇ ਸਨ। ਕਿਉਂਕਿ ਸਾਡੇ ਕਮਾਂਡੋ ਇਸ ਪੁਜ਼ੀਸ਼ਨ ਵਿਚ ਸਨ, ਜਿਨ੍ਹਾਂ 'ਤੇ ਅੱਤਵਾਦੀਆਂ ਨੂੰ ਕਿਸੇ ਠੋਸ ਰੂਪ ਵਿਚ ਹਮਲਾ ਕਰਨਾ ਔਖਾ ਸੀ, ਭਾਵੇਂ ਕਿ ਅੱਤਵਾਦੀ ਵੀ ਲਗਾਤਾਰ ਗੋਲੀਆਂ ਦਾ ਮੀਂਹ ਵਰ੍ਹਾ ਰਹੇ ਸਨ।

ਅਚਾਨਕ ਕੁਝ ਚਿਰ ਮਗਰੋਂ ਪੜਛੱਤੀਆਂ ਦੇ ਉਪਰ ਹਮਲੇ ਤੋਂ ਪਹਿਲਾਂ ਬਣਾਏ ਮਘੋਰਿਆ ਰਾਹੀਂ ਪਰਪੈਨ ਗੈਸ ਨਾਲ ਭਰੇ ਹੋਏ ਪਿੱਤਲ ਦੀ ਧਾਤ ਦੇ ਬਣੇ ਹੋਏ ਸਿਲੰਡਰ ਸੁੱਟੇ ਗਏ, ਜਿਨ੍ਹਾਂ ਨਾਲ 3-3 ਮਿੰਟ ਬਾਅਦ ਟਾਈਮ ਬੰਬ ਬਣੇ ਹੋਏ ਸਨ। ਅਚਾਨਕ ਹੀ ਉਥੇ ਅੱਗ ਦੇ ਭਾਂਬੜ ਮੱਚ ਉੱਠੇ। ਅੱਤਵਾਦੀਆਂ ਨੇ ਹਮਲੇ ਤੋਂ ਪਹਿਲਾਂ ਹੀ ਅੱਗ ਲੱਗਣ ਵਾਲਾ ਸਮਾਨ ਅੰਦਰਲੇ ਪਾਸੇ ਤੋਂ ਲਾਹ ਰੱਖਿਆ ਸੀ। ਸਾਡੇ ਤਕਰੀਬਨ 187 ਜਵਾਨ ਉਸ ਮੰਜ਼ਲ 'ਤੇ ਸਨ। ਸੁਰੰਗ ਅਤੇ ਤਹਿਖ਼ਾਨੇ ਵਿਚ ਹਥਿਆਰਾਂ ਦੀ ਸਪਲਾਈ ਲਈ 300 ਕਮਾਂਡੋ ਸੀ। ਅੱਗ ਐਸੀ ਫੈਲੀ ਕਿ ਸਾਡੇ ਕਮਾਂਡੋ ਇਸ ਤੋਂ ਬਚ ਨਾ ਸਕੇ। ਲੱਕ ਦੁਆਲੇ ਬੱਝੇ ਹੋਏ ਗਰਨੇਡ ਫਟਣ ਲੱਗੇ। ਕਿਉਂਕਿ ਅੱਗ ਪਾਸੇ ਨੂੰ ਘੱਟ ਫੈਲ ਰਹੀ ਸੀ, ਸਾਹਮਣੇ ਉਪਰਲੀ ਮੰਜ਼ਲ ਦੀ ਛੱਤ ਤੋਂ ਦੂਜੇ ਨੰਬਰ ਦੀ ਛੱਤ ਵਿਚ ਕੁਝ 16 ਫੁਟ ਵਿਚੋਂ ਸਿਰਫ਼ 4 ਫੁਟ ਕੰਧ ਸੀ, 12 ਫੁੱਟ ਰਾਹੀਂ ਅੱਗ ਦੀਆਂ ਲਪਟਾਂ ਸਰੋਵਰ ਵੱਲ ਨਿਕਲ ਰਹੀਆਂ ਸਨ। ਸਾਡੇ ਕਮਾਂਡੋ ਵੀ ਹੁਣ ਸੰਭਲ ਨਹੀਂ ਰਹੇ ਸਨ, ਕਿਉਂਕਿ ਪਰਪੈਨ ਗੈਸ ਤੋਂ ਤਾਪਮਾਨ ਬਹੁਤ ਜ਼ਿਆਦਾ ਹੁੰਦਾ ਹੈ। ਅਸਲ ਵਿਚ ਉਹ ਸਿਲੰਡਰ ਰੋਟੀ ਆਦਿ ਬਣਾਉਣ ਵਾਸਤੇ ਅਤੇ ਬੰਬ ਦੇ ਤੌਰ 'ਤੇ ਵਰਤਣ ਲਈ ਉਸੇ ਢੰਗ ਨਾਲ ਬਣਾਏ ਹੋਏ ਸਨ, ਕਿਉਂਕਿ ਇਹ ਗੈਸ ਪਿੱਤਰ ਧਾਤ ਦੇ ਸਿਲੰਡਰਾਂ ਨਾਲ ਬਣਾਈ ਹੋਈ ਸੀ, ਸਾਡੇ 187 ਕਮਾਂਡੋਆਂ ਵਿਚੋਂ 133 ਕਮਾਂਡੋ ਪੂਰੀ ਤਰ੍ਹਾਂ ਅੱਗ ਨਾਲ ਅਤੇ ਗਰਨੇਡ ਫਟਣ ਨਾਲ ਸ਼ਹੀਦੀ ਪਾ ਗਏ, ਕੁਝ ਕਮਾਂਡੋ ਆਪਣੇ ਬਚਾਅ ਲਈ ਅਕਾਲ ਤਖ਼ਤ ਦੀ ਬਿਲਡਿੰਗ ਵੱਲ ਨਿਕਲੇ, ਪਰ ਅੱਤਵਾਦੀਆਂ ਦਾ ਸਾਰਾ ਧਿਆਨ ਇਧਰ ਹੋਣ ਕਰਕੇ ਉਹ ਮਜ਼ਬੂਤੀ ਨਾਲ ਖੜੇ ਸਨ। 55 ਵਿਚੋਂ 30 ਕਮਾਂਡੋ ਅਕਾਲ ਤਖ਼ਤ ਦੀ ਬਾਹੀ ਵੱਲ ਦੌੜੇ ਸਨ, ਹੁਣ ਉਹਨਾਂ ਕੋਲ ਹੱਥ ਖੜੇ ਕਰਨ ਤੋਂ ਇਲਾਵਾ ਕੁਝ ਬਚਿਆ ਨਹੀਂ ਸੀ। ਬਾਕੀ 25 ਕਮਾਂਡੋ ਵੀ ਅੱਤਵਾਦੀਆਂ ਦੇ ਹੱਥ ਆ ਗਏ। ਅੱਤਵਾਦੀਆਂ ਨੇ ਛੇਤੀ ਨਾਲ ਇਹਨਾਂ ਤੋਂ ਜਾਣਕਾਰੀ ਲਈ, ਇਹਨਾਂ ਦੀਆਂ ਬੁਲਟ ਪਰੂਫ਼ ਜੈਕਟਾਂ ਵੀ ਲੈ ਲਈਆਂ ਅਤੇ ਹਥਿਆਰ ਵੀ ਖੋਹ ਲਏ। ਬਾਅਦ ਵਿਚ ਇਹਨਾਂ ਦੇ ਹੱਥ ਬੰਨ੍ਹ ਕੇ ਢਾਲ ਵਾਂਗ ਅੱਗੇ ਲਾ ਲਿਆ ਅਤੇ ਤਹਿਖ਼ਾਨੇ ਵੱਲ ਵਧੇ। ਕੁਦਰਤੀ ਚੰਗੀ ਸਿਖਲਾਈ ਕਾਰਨ ਤਹਿਖ਼ਾਨੇ ਵਿਚਲੇ ਸਾਰੇ ਕਮਾਂਡੋ ਪਹਿਲਾਂ ਹੀ ਨਿਕਲ ਚੁੱਕੇ ਸਨ। ਅੱਤਵਾਦੀਆਂ ਨੇ ਸਾਡੇ ਕਮਾਂਡੋਆਂ ਨੂੰ ਅੱਗੇ ਰੱਖ ਕੇ ਕਈ ਗਰਨੇਡ ਤਹਿਖਾਨਿਆਂ ਵਿਚ ਸੁੱਟੇ ਅਤੇ 4 ਘੰਟਿਆਂ ਬਾਅਦ ਅੱਤਵਾਦੀਆਂ ਨੇ ਸੁਰੰਗ ਦੇ ਅੱਧ ਵਿਚਾਲੇ ਜ਼ੋਰਦਾਰ ਬੰਬ ਧਮਾਕਾ ਕੀਤਾ, ਇਹ ਧਮਾਕਾ ਆਰ.ਡੀ.ਐਕਸ. ਦੀ ਸੀ।

ਸਾਰੀ ਕਮਾਂਡੋ ਕਾਰਵਾਈ ਰੁਕ ਗਈ ਸੀ। ਇਹ 55 ਜਵਾਨਾਂ ਦੀਆਂ ਲਾਸ਼ਾਂ ਅਖ਼ੀਰ ਤੋਂ ਬਾਬਾ ਅਟੱਲ ਵਾਲੇ ਗੁਰਦੁਆਰੇ ਵੱਲੋਂ ਮਿਲੀਆਂ। ਸਾਡੀ ਸੀ.ਆਈ.ਡੀ. ਮੁਤਾਬਕ ਅੱਤਵਾਦੀ ਕਈ ਵਾਰ ਇਹਨਾਂ ਨੂੰ ਮੂਹਰੇ ਲਾ ਕੇ ਬਾਹਰਲੀ ਕਾਰਵਾਈ ਦੇਖਦੇ ਰਹੇ। 187 ਜਵਾਨਾਂ ਦੇ ਮਾਰੇ ਜਾਣ 'ਤੇ ਰਾਜੀਵ ਗਾਂਧੀ ਨੇ ਕਮਾਂਡੋ ਕਾਰਵਾਈ ਤੁਰੰਤ ਰੋਕ ਦਿੱਤੀ ਕਿਉਂਕਿ ਨੁਕਸਾਨ ਹੋਰ ਵੀ ਬਹੁਤ ਜ਼ਿਆਦਾ ਹੋ ਸਕਦਾ ਸੀ।

ਅਖ਼ੀਰ ਸਭ ਦੀ ਸੂਈ ਟੈਂਕਾਂ ਵੱਲ ਘੁੰਮ ਰਹੀ ਸੀ। ਜਿਹੜੇ ਬ੍ਰਹਮਮਿਸ਼ਰਾ ਕਮਾਂਡੋ ਚੀਫ਼ ਕੇਂਦਰ ਅੱਗੇ ਕਮਾਂਡੋਆਂ ਦੀ ਸਾਰੀ ਇਸ ਕਾਰਵਾਈ ਦਾ ਸਿਹਰਾ ਬੰਨ੍ਹਣਾ ਚਾਹੁੰਦੇ ਸੀ ਅਤੇ ਜਿਹੜੇ ਥੋੜੇ ਮਾਣ ਵਿਚ ਵੀ ਆਏ ਸਨ, ਦੋ ਟਕੇ ਦੇ ਅੱਤਵਾਦੀਆਂ ਨੇ ਇਹਨਾਂ ਦੀ ਕਮਰ ਤੋੜ ਦਿੱਤੀ ਸੀ, ਕਿਉਂਕਿ ਪਿਛਲੇ 7 ਸਾਲ ਤੋਂ ਸਭ ਤੋਂ ਸ੍ਰੇਸ਼ਟ ਸਕਿਓਰਿਟੀ ਦਾ ਦੇਸ਼ ਵਿਚ ਰਾਸ਼ਟਰਪਤੀ ਵੱਲੋਂ ਦਿੱਤਾ ਜਾਂਦਾ ਤਮਗ਼ਾ ਇਹ ਜਿੱਤ ਰਹੇ ਸਨ। ਹੁਣ ਵੈਦਿਆ ਜੀ ਅਤੇ ਸੁੰਦਰਜੀ ਅਤੇ ਦੋ ਸੀਨੀਅਰ ਲੈਫਟੀਨੈਂਟ ਜਨਰਲਾਂ ਵੱਲੋਂ ਅਤੇ ਕੇਂਦਰ ਦੀ ਸਲਾਹ ਨਾਲ ਕਮਾਂਡੋ ਅਤੇ ਫ਼ੌਜ ਨੇ ਰਲ ਕੇ ਕਾਰਵਾਈ ਕਰਨੀ ਸੀ। ਇਹ ਕਾਰਵਾਈ ਟੈਂਕਾਂ ਦੀ ਸੀ। ਸਭ ਤੋਂ ਪਹਿਲਾਂ ਛੋਟੀਆਂ ਤੋਪਾਂ ਨਾਲ ਰਾਹ ਪੱਧਰਾ ਕਰਨ ਦੀ ਸਲਾਹ ਬਣਾਈ ਤਾਂ ਜੋ ਵੱਡੇ ਟੈਂਕਾਂ ਨੂੰ ਕੋਈ ਮੁਸ਼ਕਲ ਨਾ ਆਵੇ। ਸੋ ਸਭ ਤੋਂ ਪਹਿਲਾਂ 3.7 ਇੰਚ ਦੀ

ਹਾਊ ਵਿਟਜ਼ਰ ਦੀ ਤੋਪ ਲਿਆਂਦੀ ਗਈ, ਇਸ ਨੂੰ ਐਸੀ ਦਿਸ਼ਾ ਵਿਚ ਬਾਹਰਲੇ ਪਾਸੇ ਰੱਖਿਆ ਗਿਆ, ਜਿਥੋਂ ਦੋਵੇ ਬੁੰਗੇ ਮਾਰ ਵਿਚ ਆ ਜਾਣ, ਫੇਰ ਅੱਗੇ ਵਧਣ ਦਾ ਮਨ ਬਣਾਇਆ ਗਿਆ। ਸਾਰੀ ਕਾਰਵਾਈ ਨੂੰ ਅੰਜ਼ਾਮ ਦਿੱਤਾ ਜਾਣ ਲੱਗਾ।

5 ਜੂਨ

ਸੋ ਸਾਨੂੰ ਕੁਝ ਜਿੱਤ ਜਾਣ ਦੀ ਆਸ ਜਾਗੀ ਅਤੇ 5 ਜੂਨ ਦੀ ਸਵੇਰ 4-40 'ਤੇ ਛੋਟੇ ਗੋਲੇ ਸੁੱਟੇ ਗਏ ਅਤੇ ਹੁਣ ਬੁੰਗਿਆਂ ਵਿਚ ਬੈਠੇ ਅੱਤਵਾਦੀਆਂ ਨੂੰ ਸ਼ੇਰ ਦੇ ਜਬਾੜੇ ਸਾਹਮਣੇ ਦਿਸ ਰਹੇ ਸਨ। ਬੰਬਾਂ ਦੀ ਲਗਾਤਾਰ ਕੀਤੀ ਵਰਖਾ ਨੇ ਬੁੰਗਿਆਂ ਨੂੰ ਮਿੱਟੀ ਵਿੱਚ ਰਲਾ ਕੇ ਅਸਮਾਨੀ ਮੱਟੀ ਚਾੜ੍ਹ ਦਿੱਤੀ। ਇਸ ਤਰ੍ਹਾਂ ਸੁਬੇਗ ਸਿੰਘ ਅਤੇ ਭਿੰਡਰਾਂਵਾਲੇ ਦਾ ਹੌਂਸਲਾ ਜ਼ਰੂਰ ਹਿੱਲਿਆ ਹੋਵੇਗਾ। ਅਜੇ ਸਾਨੂੰ ਛੋਟੇ ਬੰਬ ਕਿਸੇ ਹੋਰ ਪਾਸੇ ਵੱਲ ਦਾਗ਼ਣ ਦੀ ਇਜਾਜ਼ਤ ਨਹੀਂ ਸੀ। ਪਾਣੀ ਦੀਆਂ ਟੈਂਕੀਆਂ 'ਤੇ ਬਣੇ ਮੋਰਚਿਆਂ ਨੂੰ ਵੀ ਇਹਨਾਂ ਛੋਟੇ ਬੰਬਾ ਨਾਲ ਉਡਾ ਦਿੱਤਾ ਗਿਆ। ਸਾਡੀ ਸੀ.ਆਈ.ਡੀ. ਜੋ ਅੰਦਰੋਂ ਆਈ ਸੀ, ਉਸ ਨੇ ਦੱਸਿਆ ਕਿ ਸਾਰੇ ਅਕਾਲੀ ਲੀਡਰ ਮੌਤ ਦੇ ਡਰੋਂ ਬਹੁਤ ਸਹਿਮੇ ਹੋਏ ਹਨ ਅਤੇ ਹੱਥ ਉਪਰ ਕਰ ਕੇ ਬਾਹਰ ਆਉਣ ਨੂੰ ਤਿਆਰ ਬੈਠੇ ਹਨ, ਪਰ ਭਿੰਡਰਾਂਵਾਲੇ ਦੇ ਚੇਲਿਆਂ ਤੋਂ ਡਰਦੇ ਹਨ। ਸਾਨੂੰ ਪਤਾ ਲੱਗਾ ਕਿ ਸਿਰਫ਼ ਅਕਾਲ ਤਖ਼ਤ ਵਿਚ ਹੀ 300 ਅੱਤਵਾਦੀ ਡੇਰਾ ਲਾਈ ਬੈਠੇ ਹਨ ਅਤੇ ਘੱਟੋ-ਘੱਟ 1100 ਬਾਕੀ ਸਮੂਹ ਬਿਲਡਿੰਗ ਵਿਚ ਹਨ। ਸਾਡੀ ਅੰਦਰੋਂ ਆਈ ਸੀ.ਆਈ.ਡੀ. ਅੱਤਵਾਦੀਆਂ ਦੀਆਂ ਕਈ ਅਹਿਮ ਗੱਲਾਂ ਅਤੇ ਦਲੇਰਪੁਣੇ ਦੀਆਂ ਗੱਲਾਂ ਦੱਸ ਰਹੀ ਸੀ।

ਮੈਨੂੰ ਮੇਰੇ ਬੱਚਿਆਂ ਦਾ ਅਤੇ ਘਰਵੀ ਦੀ ਸੁਰੱਖਿਆ ਦਾ ਡਰ ਵੱਢ-ਵੱਢ ਖਾਣ ਲੱਗਾ, ਪਰ ਮੈਂ ਆਪਣੀ ਗੱਲ ਢਿੱਡ ਅੰਦਰ ਹੀ ਛੁਪਾ ਕੇ ਮੀਟਿੰਗ ਕਰਦਾ ਰਿਹਾ। ਜਦੋਂ ਬੁੰਗੇ ਢਾਹੇ ਜਾ ਚੁੱਕੇ ਸਨ, ਹੁਣ ਨਵੀਂ ਸਕੀਮ ਅਨੁਸਰਾ ਮੇਨ ਗੇਟ ਵੱਲ 300 ਜਵਾਨ ਭੇਜੇ ਜਾਣ ਜਿਹੜੇ ਸਿਰਫ਼ ਪੌੜੀਆਂ ਕੋਲ ਹੀ ਬਿਲਡਿੰਗ ਉਪਰ ਗੋਲੀ ਚਲਾਈ ਜਾਣ ਪਰ ਪਰਕਰਮਾਂ ਵਿਚ ਨਾ ਜਾਣ।

ਜਦੋਂ ਸਾਰੇ ਅੱਤਵਾਦੀਆਂ ਦਾ ਧਿਆਨ ਇਧਰ ਟਿਕਿਆ ਹੋਵੇਗਾ ਤਾਂ ਉਦੋਂ ਰਾਮਦਾਸ ਸਰਾਂ ਅਤੇ ਰਾਮਦਾਸ ਲੰਗਰ ਵੱਲ ਦੀ ਸਾਰੀ ਫ਼ੌਜ ਅੰਦਰ ਵਾੜ ਦਿੱਤੀ ਜਾਵੇ ਕਿਉਂਕਿ ਬੁੰਗੇ ਢਹਿਣ ਕਰਕੇ ਇਧਰ ਕੋਈ ਖ਼ਤਰਾ ਨਹੀਂ ਸੀ ਅਤੇ ਛੋਟੀ ਤੋਪ ਰਾਹੀਂ ਤਹਿਖ਼ਾਨੇ ਦੀਆਂ ਖਿੜਕੀਆਂ ਰਾਹੀਂ ਗੋਲੇ ਸੁੱਟੇ ਜਾਣ ਤਾਂ ਜੁ ਤਹਿਖ਼ਾਨਿਆਂ ਵਿਚੋਂ ਪੈਰਾਂ ਵਾਲੀ ਥਾਂ ਤੋਂ ਆਉਣ ਵਾਲੀ ਗੋਲੀ ਬੰਦ ਕਰ ਦਿੱਤੀ ਜਾਵੇ। ਸੋ ਇਸ ਸਕੀਮ ਅਧੀਨ ਗੋਰਖਾ ਫ਼ੌਜ ਨੂੰ ਕੰਮ ਸੌਂਪਿਆ ਗਿਆ ਕਿਉਂਕਿ ਬਾਕੀ ਬਟਾਲੀਅਨਾਂ ਦਾ ਬਹੁਤ ਭਾਰੀ ਨੁਕਸਾਨ ਹੋ ਚੁੱਕਾ ਸੀ ਅਤੇ ਉਹ ਕੇਂਦਰ ਸਰਕਾਰ ਨੂੰ ਸਿਫ਼ਾਰਸ਼ ਪਾ ਕੇ ਆਪਣੇ ਆਪ ਨੂੰ ਬਚਾ ਰਹੇ ਸਨ। ਸੋ ਇਸੇ ਸਕੀਮ ਅਧੀਨ ਛੋਟੀਆਂ 7ਤੋਪਾਂ ਅਤੇ 13597 ਜਵਾਨਾਂ ਨੂੰ ਇਥੋਂ ਦੀ ਅੰਦਰ ਦਾਖ਼ਲ ਹੋਣ ਲਈ ਹੁਕਮ ਕੀਤਾ ਗਿਆ। ਇਹ ਕੰਮ ਸਵੇਰੇ 3.30 ਵਜੇ ਸ਼ੁਰੂ ਕੀਤਾ ਗਿਆ। ਜਦੋਂ ਸਾਡੀ ਫ਼ੌਜ ਇਧਰ ਦੀ ਦਾਖ਼ਲ ਹੋਈ ਤਾਂ ਗੋਲੀ ਨਾਲ ਸੁੱਟੇ ਜਾਣ ਵਾਲੇ ਗਰਨੇਡ ਰਾਮਦਾਸ ਲੰਗਰ ਅਤੇ ਰਾਮਦਾਸ ਸਰਾਂ ਵੱਲੋਂ ਆਏ। ਭਾਵੇਂ ਸਾਡੇ ਜਵਾਨਾਂ ਦਾ ਭਾਰੀ ਨੁਕਸਾਨ ਹੋਇਆ ਪਰ ਬਿਲਡਿੰਗ ਵਿਚ ਸੁੱਟੇ ਗੋਲਿਆਂ ਅਤੇ ਅੱਥਰੂ ਗੈਸ ਨਾਲ ਅੱਤਵਾਦੀਆਂ ਦੀ ਕਾਰਵਾਈ ਰੁਕ ਗਈ ਕਿਉਂਕਿ ਇਥੇ ਘੱਟ ਗਿਣਤੀ ਵਿਚ ਸਨ।

ਹੁਣ ਛੋਟੀਆਂ ਤੋਪਾਂ ਤੇ ਕਵਰੇਜ ਫ਼ਾਇਰਿੰਗ ਨਾਲ ਸਾਡੀ ਫ਼ੌਜ ਪਰਕਰਮਾ ਵਿਚ ਦਾਖ਼ਲ ਹੋਈ। ਉਧਰ ਮੇਨ ਗੇਟ 'ਤੇ ਲਗਾਤਾਰ ਸਾਡੇ ਜਵਾਨ ਅਕਾਲ ਤਖ਼ਤ ਅਤੇ ਸਮੂਹ ਬਿਲਡਿੰਗ 'ਤੇ ਗੋਲਾਬਾਰੀ ਕਰ ਰਹੇ ਸਨ। ਭਾਵੇਂ ਅੱਤਵਾਦੀ ਬੜੀ ਬਹਾਦਰੀ ਨਾਲ ਲੜ ਰਹੇ ਸਨ, ਸਿਰਫ਼ ਪਰਕਰਮਾ ਵਿਚ ਦਾਖ਼ਲ ਹੋਣ ਤਕ 6 ਘੰਟੇ ਲੱਗ ਗਏ ਸਨ। ਉਧਰੋਂ ਅਕਾਲ ਤਖ਼ਤ, ਬ੍ਰਹਮ ਬੂਟਾ, ਲਾਇਬ੍ਰੇਰੀ ਵੱਲੋਂ ਦੁਵੱਲੀ ਫ਼ਾਇਰਿੰਗ ਹੋ ਰਹੀ ਸੀ ਪਰ ਤਹਿਖ਼ਾਨਿਆਂ ਵਿਚ ਸੁੱਟੇ ਛੋਟੇ ਬੰਬ ਕਈ ਅੱਤਵਾਦੀਆਂ ਨੂੰ ਮਾਰ ਰਹੇ ਸਨ। ਇਥੇ ਫੇਰ ਵੀ ਉਹ ਬਹਾਦਰੀ ਦੀ ਪ੍ਰਸੰਸਾ ਦਾ ਹੱਕ ਰੱਖਦੇ ਹਨ ਕਿ ਅੱਤਵਾਦੀ ਬਾਹਰ ਨਿਕਲ ਕੇ ਅੰਨ੍ਹੇਵਾਹ ਫ਼ਾਇਰਿੰਗ ਕਰ ਕੇ ਆਪ ਫ਼ੌਜ ਦੀ ਗੋਲੀ ਨਾਲ ਮਰ ਰਹੇ ਸਨ। ਇਸ ਦੌਰਾਨ ਅੱਤਵਾਦੀਆਂ ਵੱਲੋਂ ਸੁੱਟੇ ਛੋਟੇ ਬੰਬਾਂ ਨਾਲ ਸਾਡੀਆਂ ਛੋਟੀਆਂ ਤੋਪਾ ਨਕਾਰਾ ਹੋ ਰਹੀਆਂ ਸਨ। ਇਸੇ ਗਹਿਗੱਚ ਲੜਾਈ ਵਿਚ ਅੱਗੇ ਵਧਣਾ ਔਖਾ ਸੀ। ਸਾਡੇ ਜਵਾਨ ਵੀ ਉਪਰਲੀਆਂ ਮੰਜ਼ਲਾਂ ਤੋਂ ਆਉਣ ਵਾਲੀਆਂ ਗੋਲੀਆਂ ਨਾਲ ਸ਼ਹੀਦ ਹੋ ਰਹੇ ਸਨ। ਅਖ਼ੀਰ ਸਾਡੇ ਜਵਾਨ ਰਾਤ ਦੇ 8 ਵਜੇ ਤਕ ਬ੍ਰਹਮ ਬੂਟਾ ਅਖਾੜੇ ਦੇ ਹੇਠਲੇ ਪੋਰਸ਼ਨ ਨੂੰ ਆਪਣੇ ਕਬਜ਼ੇ ਵਿਚ ਕਰਨ ਵਿਚ ਕਾਮਯਾਬ ਹੋ ਗਏ ਸਨ। ਸਾਡੀ ਇਸ ਦਿਨ ਦੀ ਸਭ ਤੋਂ ਖ਼ੂਨੀ ਲੜਾਈ ਵਿਚ ਪਿਛਲੇ 17 ਘੰਟਿਆਂ ਵਿਚ 4088 ਜਵਾਨ ਸ਼ਹੀਦ ਅਤੇ 7263 ਗੰਭੀਰ ਜ਼ਖ਼ਮੀ ਹੋ ਗਏ ਸਨ ਤਾਂ ਏਨੇ ਜਵਾਨਾਂ ਦੇ ਸ਼ਹੀਦੀਆਂ ਪਾਉਣ ਤੋਂ ਬਾਅਦ ਸਿਰਫ਼ ਇਕ ਮੰਜ਼ਲ ਹੀ ਕਬਜ਼ੇ ਵਿਚ ਕੀਤੀ ਸੀ।

ਅੱਤਵਾਦੀ ਛੋਟੀਆਂ ਤੋਪਾਂ ਨੂੰ ਨਕਾਰਾ ਕਰ ਦਿੰਦੇ ਸਨ ਅਤੇ ਵੱਡੀਆਂ ਤੋਪਾਂ ਵਰਤਣ ਦੇ ਅਜੇ ਆਰਡਰ ਨਹੀਂ ਹੋਏ ਸਨ। ਅਖ਼ੀਰ ਜਨਰਲ ਵੈਦਿਆ ਨੂੰ ਸਾਰੀ ਕਾਰਵਾਈ ਦੱਸਣ ਤੋਂ ਬਾਅਦ ਵੱਡੀਆਂ ਤੋਪਾਂ ਅਤੇ ਟੈਂਕਾਂ ਦੀ ਆਗਿਆ ਲਈ ਗਈ ਕਿਉਂਕਿ ਟੈਂਕ ਟੋੜਨ ਵਾਲੇ ਰਾਕਟ ਲਾਂਚਰ ਅੱਤਵਾਦੀਆਂ ਕੋਲ ਖ਼ਤਮ ਹੋ ਗਏ ਸਨ।

ਸੋ ਰਾਤ 10.30 ਵਜੇ ਜਲ੍ਹਿਆਂ ਵਾਲੇ ਬਾਗ਼ ਤੋਂ ਟੈਂਕ ਤੋਰ ਲਏ ਗਏ। ਸਕੀਮ ਇਹ ਸੀ ਕਿ ਪਹਿਲਾਂ ਟੈਂਕਾ ਨਾਲ ਅਕਾਲ ਤਖ਼ਤ ਦੇ ਪੱਕੇ ਮੋਰਚੇ ਤੋੜ ਦਿੱਤੇ ਜਾਣ ਅਤੇ ਬਾਅਦ ਵਿਚ ਦੂਸਰੇ ਮੋਰਚਿਆਂ ਨੂੰ ਨਿਸ਼ਾਨਾ ਬਣਾਇਆ ਜਾਵੇ। ਟੈਂਕਾਂ ਨਾਲ ਇਸਪਾਤੀ ਫਾਟਕ ਤੋੜ ਦਿੱਤਾ ਗਿਆ, ਸਾਰੀ ਫ਼ੌਜ ਨੂੰ ਪਿੱਛੇ ਰੱਖਿਆ ਗਿਆ, ਜਦੋਂ ਟੈਂਕ ਫਾਟਕ ਤੋੜ ਕੇ ਪਰਕਰਮਾਂ ਵਿਚ ਗਏ ਤਾਂ ਟੈਂਕਾਂ 'ਤੇ ਅੰਨ੍ਹੇਵਾਹ ਫ਼ਾਇਰਿੰਗ ਹੋਈ ਕਿਉਂਕਿ ਅੱਤਵਾਦੀ ਕੁਝ ਵੀ ਨਹੀਂ ਸੀ ਕਰ ਸਕਦੇ।

ਮੈਂ ਅੰਦਰੋਂ-ਅੰਦਰ ਸਤਿਆ ਹੋਇਆ ਬਹੁਤ ਖ਼ੁਸ ਸੀ। ਮੈਂ ਆਪਣੇ ਘਰਦਿਆਂ ਨਾਲ ਮਿਲਣ ਲਈ ਬਹੁਤ ਕਾਹਲਾ ਸੀ। ਬਿਨਾਂ ਟੈਂਕਾ ਤੋਂ ਇਹ ਲੜਾਈ ਖ਼ਤਮ ਨਹੀਂ ਹੋ ਸਕਦੀ ਸੀ। ਰਾਤ ਸਮੇਂ ਗਿਣਤੀ ਦੇ ਕੁਝ ਜਵਾਨਾਂ ਨੂੰ ਟੈਂਕਾਂ ਦਾ ਸਾਰਾ ਕਾਰਜ ਸਾਂਭਣਾ ਬਹੁਤ ਮੁਸ਼ਕਿਲ ਸੀ ਕਿਉਂਕਿ ਅੱਤਵਾਦੀ ਲਗਾਤਾਰ ਟੈਂਕਾਂ ਦੇ ਆਸੇ ਪਾਸੇ ਗੋਲੀਆਂ ਵਰ੍ਹਾ ਰਹੇ ਸਨ। ਕੁਝ ਚਾਰ ਟੈਂਕ ਪਰਕਰਮਾਂ ਵਿਚ ਉਤਾਰੇ ਗਏ ਅਤੇ ਵੱਡੀਆਂ ਤੋਪਾਂ ਨਾਲ ਹਮਲੇ ਜਾਰੀ ਰਹੇ। ਅਖ਼ੀਰ 4 ਘੰਟਿਆਂ ਦੀ ਕਾਰਵਾਈ ਤੋਂ ਬਾਅਦ ਪਹਿਲਾ ਗੋਲਾ ਅਕਾਲ ਤਖ਼ਤ 'ਤੇ ਸਵੇਰੇ 3 ਵਜੇ ਸੁੱਟਿਆ ਗਿਆ। ਇਸ ਗੋਲੇ ਨੇ ਸਾਰੇ ਅੰਮ੍ਰਿਤਸਰ ਸ਼ਹਿਰ ਹਿਲਾ ਕੇ ਰੱਖ ਦਿੱਤਾ। ਇਸ ਤੋਂ ਤੁਰੰਤ ਬਾਅਦ ਦੂਜਾ ਗੋਲਾ ਸੁੱਟਿਆ ਗਿਆ। ਲਗਾਤਾਰ 9 ਗੋਲੇ ਅਕਾਲ ਤਖ਼ਤ 'ਤੇ ਸੁੱਟੇ ਗਏ, ਪੱਕੇ ਮੋਰਚੇ ਰੂੰ ਦੇ ਫੰਬਿਆਂ ਵਾਂਗ ਉੱਠ ਗਏ। ਇਹਨਾਂ ਮੋਰਚਿਆਂ ਨੇ ਸਾਡੇ ਹਜ਼ਾਰਾਂ ਜਵਾਨ ਮਾਰ ਦਿੱਤੇ। ਹੁਣ ਅਕਾਲ ਤਖ਼ਤ ਤੋਂ ਗੋਲੀ ਆਉਣੀ ਰੁਕ ਗਈ ਸੀ, ਇਸ ਤੋਂ ਇਲਾਵਾ ਦੂਜੇ ਸਾਰ ਤਹਿਖ਼ਾਨਿਆਂ ਵੱਲ ਬੰਬ ਦਾਗ਼ੇ ਗਏ। ਜਿਥੇ ਸਾਡੀ ਸੀ.ਆਈ.ਡੀ. , ਜਿਹੜੀ ਅੰਦਰੋਂ ਆਈ ਸੀ, ਨੇ ਦੱਸਿਆ ਕਿ ਬੰਬਾਂ ਨਾਲ ਅੱਤਵਾਦੀਆਂ ਦੀਆਂ ਪੱਕੀਆਂ ਥਾਵਾਂ ਉੱਡ ਗਈਆਂ ਹਨ।

ਅਕਾਲ ਤਖ਼ਤ ਬੰਬਾਂ ਨਾਲ ਢੇਹ-ਢੇਰੀ ਹੋ ਗਿਆ ਸੀ। ਤੋਪ ਦੇ ਵੱਡੇ ਗੋਲਿਆਂ ਨੇ ਮਾਨੋਂ ਅਸਮਾਨ ਤੋਂ ਅੱਗ ਵਰ੍ਹਾ ਦਿੱਤੀ ਸੀ। ਹੁਣ ਸਾਡਾ ਦੂਜਾ ਨਿਸ਼ਾਨਾ ਹੋਸਟਲ ਸਮੂਹ ਦੀਆਂ ਸਾਰੀਆਂ ਬਿਲਡਿੰਗਾਂ ਨੂੰ ਕਬਜ਼ੇ ਵਿਚ ਕਰਨਾ ਸੀ, ਜਿਸ ਵਿਚ ਰਾਮਦਾਸ ਲੰਗਰ, ਰਾਮਦਾਸ ਸਰਾਂ, ਨਾਨਕ ਨਿਵਾਸ ਅਤੇ ਤੇਜਾ ਸਿੰਘ ਸਮੁੰਦਰੀ ਹਾਲ ਸੀ। ਭਾਵੇਂ ਸਾਡੀ ਫ਼ੌਜ ਰਾਮਦਾਸ ਸਰਾਂ ਨੂੰ ਚੀਰਦੀ ਹੋਈ ਬ੍ਰਹਮ ਬੂਟਾ ਤੱਕ ਅੱਪੜ ਗਈ ਸੀ, ਪਰ ਰਾਮਦਾਸ ਸਰਾਂ ਅਤੇ ਨਾਨਕ ਨਿਵਾਸ ਤੋਂ ਸਾਨੂੰ ਭਾਰੀ ਨੁਕਸਾਨ ਉਠਾਉਣਾ ਪਿਆ।

ਸਭ ਤੋਂ ਪਹਿਲਾਂ ਰਾਮਦਾਸ ਸਰਾਂ ਅਤੇ ਨਾਨਕ ਨਿਵਾਸ ਉੱਪਰ ਅੱਤਵਾਦੀਆਂ ਅਤੇ ਫ਼ੌਜੀ ਜਵਾਨਾਂ ਦੀ ਆਮ੍ਹੋ-ਸਾਹਮਣੀ ਟੱਕਰ ਹੋਈ। 6 ਜੂਨ ਦੀ ਰਾਤ ਨੂੰ ਤਕਰੀਬਨ 11 ਵਜੇ ਅਸੀਂ ਸਮੂਹ ਬਿਲਡਿੰਗ ਵਿਚ ਕਬਜ਼ਾ ਕਰਨ 'ਤੇ ਕਾਮਯਾਬ ਹੋ ਗਏ, ਭਾਵੇਂ ਸਾਡੇ ਜਵਾਨਾਂ 'ਤੇ ਸਾਰਾ ਦਿਨ ਗੋਲੀਆਂ ਦਾ ਮੀਂਹ ਵਰ੍ਹਦਾ ਰਿਹਾ। ਸਾਡੇ ਬਹੁਤੇ ਜਵਾਨ ਘਬਰਾਏ ਤੇ ਡਰੇ ਹੋਏ ਸਨ। ਪਰਕਰਮਾਂ ਵਿਚ ਲਹੂ ਦਾ ਦਰਿਆ ਵਗ-ਵਗ ਕੇ ਸਰੋਵਰ ਵਿਚ ਰਲ ਰਿਹਾ ਸੀ। ਸਾਰੀ ਦਿਹਾੜੀ ਸਾਡੇ ਜਵਾਨਾਂ ਦਾ ਚੀਕ-ਚਿਹਾੜਾ ਚੱਲਦਾ ਰਿਹਾ। ਅਖ਼ੀਰ ਅਸੀਂ ਇਹ ਸਾਰੀਆਂ ਬਿਲਡਿੰਗਾਂ ਬੰਬਾਂ ਨਾਲ ਉਡਾਉਣ ਦਾ ਫ਼ੈਸਲਾ ਕਰ ਲਿਆ ਸੀ।

ਪਰ ਪੰਜਾਬ ਦੇ ਸਿੱਖਾਂ ਵਿੱਚ ਲਗਾਤਾਰ ਵਧ ਰਹੇ ਰੋਹ ਦੇ ਡਰੋਂ ਇਹ ਸਭ ਕੁਝ ਕੈਂਸਲ ਕਰ ਦਿੱਤਾ ਸੀ, ਜਦੋਂ 6 ਜੂਨ ਦੀ ਰਾਤ 11.30 ਵਜੇ ਲੌਂਗੋਵਾਲ ਅਤੇ ਟੌਹੜਾ ਸਾਹਿਬ ਨੂੰ ਮਿਲਿਆ ਗਿਆ ਤਾਂ ਲੌਂਗੋਵਾਲ ਉੱਚੀ-ਉੱਚੀ ਰੋ ਰਹੇ ਸਨ। ਭੁੱਖ, ਨੀਂਦ ਤੇ ਪ੍ਰੇਸ਼ਾਨੀ ਨੇ ਉਹਨਾਂ ਨੂੰ ਅਧਮੋਇਆ ਕਰ ਦਿੱਤਾ ਸੀ ਪਰ ਟੌਹੜਾ ਸਾਹਿਬ ਅਜੇ ਕਾਇਮ ਸੀ। 6 ਜੂਨ ਨੂੰ ਇਹਨਾਂ ਬਿਲਡਿੰਗਾਂ ਦੇ ਉਪਰ ਕਬਜ਼ਾ ਕਰਨ ਲਈ ਸਾਡੇ 3342 ਜਵਾਨਾਂ ਨੇ ਸ਼ਹੀਦੀਆਂ ਪਾਈਆਂ ਅਤੇ 5922 ਜਵਾਨ ਜ਼ਖ਼ਮੀ ਹੋਏ। ਉਹਨਾਂ ਲੀਡਰਾਂ ਨੂੰ ਅਸੀਂ ਛੇਤੀ ਨਾਲ ਹਿਫ਼ਾਜ਼ਤ ਵਿਚ ਲੈ ਕੇ ਨਿਕਲ ਗਏ।

ਜਦੋਂ ਅਸੀਂ ਇਹਨਾਂ ਨੂੰ ਕੱਢ ਰਹੇ ਸੀ ਤਾਂ ਇਕ ਆਤਮਘਾਤੀ ਅੱਤਵਾਦੀ ਨੇ ਬੰਬ ਬਣ ਕੇ ਛਾਲ ਮਾਰੀ, ਚੰਗੀ ਕਿਸਮਤ ਨਾਲ ਇਹ ਸਾਰੇ ਬਚ ਗਏ ਪਰ ਸਾਡੇ 2 ਜਵਾਨ ਸ਼ਹੀਦ ਹੋ ਗਏ। ਇਹਨਾਂ ਬਿਲਡਿੰਗਾਂ ਵਿਚ 575 ਬੱਚੇ-ਬੁੱਢੇ ਸ਼ਰਧਾਲੂ ਸਨ, ਜਿਨ੍ਹਾਂ ਵਿਚ ਅੱਤਵਾਦੀਆਂ ਨੇ ਰਲ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕੀਤੀ ਪਰ ਅਸੀਂ ਪਛਾਣ ਲਏ। ਜਦੋਂ ਅਕਾਲੀ ਲੀਡਰਾਂ ਨੂੰ ਕੱਢਿਆ ਗਿਆ ਤਾਂ ਅਜੇ ਵੀ ਕੁਝ ਅੱਤਵਾਦੀ ਕਿਤੇ ਨਾ ਕਿਤੇ ਲੁਕੇ ਹੋਏ ਸਨ। ਜਦੋਂ ਮੈਂ ਸਰਵੇਖਣ ਵਾਸਤੇ ਰਾਮਦਾਸ ਸਰਾਂ ਦੀ ਤੀਜੀ ਮੰਜ਼ਲ 'ਤੇ ਸੀ ਤਾਂ ਛੱਤ 'ਤੇ ਲੁਕੇ ਕੁਝ ਅੱਤਵਾਦੀਆਂ ਨੇ ਮੇਰੇ 'ਤੇ ਛਾਲ ਮਾਰ ਦਿੱਤੀ। ਬੈਟਰੀਆਂ ਦੇ ਚਾਨਣ ਵਿਚ ਉਹਨਾਂ ਮੈਨੂੰ ਪਛਾਣ ਲਿਆ ਸੀ। ਮੇਰੀ ਸੁਰੱਖਿਆ ਕਰਕੇ ਜਵਾਨ ਗੋਲੀ ਵੀ ਨਹੀਂ ਚਲਾ ਸਕਦੇ ਸਨ। ਸਿਖਲਾਈ ਪ੍ਰਾਪਤ ਅੱਤਵਾਦੀ ਨੇ ਸਿਧੀਆਂ-ਸਿਧੀਆਂ ਉਂਗਲਾਂ ਮੇਰੀਆਂ ਅੱਖਾਂ ਵਿਚ ਮਾਰੀਆਂ। ਏਨੇ ਨੂੰ ਮੇਰੇ ਜਵਾਨਾਂ ਨੇ ਉਸ ਦੇ ਸਿਰ ਵਿਚ ਗੋਲੀ ਮਾਰ ਦਿੱਤੀ। ਸਾਡੇ ਜਵਾਨ ਲਗਾਤਾਰ ਇਕ-

ਇਕ ਮੰਜ਼ਲ ਨੂੰ ਦੇਖ ਕੇ ਆਪਣੇ ਅਧੀਨ ਕਰ ਰਹੇ ਸਨ। ਸੋ 7 ਜੂਨ ਦੀ ਸਵੇਰ 8 ਵਜੇ ਤਕ ਅਸੀ ਜੰਗ ਵਾਲੀ ਜਗ੍ਹਾ ’ਤੇ 75% ਕਾਬਜ਼ ਹੋ ਗਏ ਸੀ। ਇਸੇ ਦੌਰਾਨ ਇਕ ਰਾਜਨੀਤੀ ਦੀ ਖੇਡ ਖੇਡੀ। ਅਸੀਂ 7 ਜੂਨ ਨੂੰ ਸਵੇਰੇ 8 ਵਜੇ ਲਾਊਡ ਸਪੀਕਰਾਂ ਰਾਹੀਂ ਅੰਦਰ ਲੁਕੇ ਖਾੜਕੂਆਂ ਅਤੇ ਹਰਿਮੰਦਰ ਸਾਹਿਬ ਅੰਦਰਲੇ ਬੰਦਿਆਂ ਨੂੰ ਬਾਹਰ ਨਿਕਲਣ ਲਈ ਅਪੀਲਾਂ ਕੀਤੀਆਂ। ਇਹਨਾਂ ਅਪੀਲਾਂ ਨੂੰ ਸੁਣ ਕੇ ਹਰਿਮੰਦਰ ਸਾਹਿਬ ਵਿਚੋਂ 23 ਅਤੇ ਤਹਿਖ਼ਾਨਿਆਂ ਵਿਚੋਂ ਕੋਈ 17 ਕੁ ਅੱਤਵਾਦੀ ਬਾਹਰ ਆ ਗਏ। ਉਹਨਾਂ 23 ਜਣਿਆਂ ਨੂੰ ਕੈਂਪਾਂ ਵਿਚ ਭੇਜ ਦਿੱਤਾ ਗਿਆ ਅਤੇ ਇਹਨਾਂ 17 ਨੂੰ ਬਾਹਰ ਜਾ ਕੇ ਉਪਰ ਭੇਜ ਦਿੱਤਾ ਗਿਆ। ਹੁਣ ਸਾਡਾ ਦੂਜਾ ਨਿਸ਼ਾਨਾ ਸਾਰੇ ਤਹਿਖ਼ਾਨਿਆਂ ਵਿਚੋਂ ਇਕਾ-ਦੁੱਕਾ ਬਚੇ ਅੱਤਵਾਦੀਆਂ ਨੂੰ ਮਾਰਨਾ ਅਤੇ ਕਬਜ਼ਾ ਕਰਨਾ ਸੀ, ਪਰ ਗਰਮੀ ਜ਼ਿਆਦਾ ਹੋਣ ਕਰਕੇ ਲਾਸ਼ਾਂ ਦੇ ਢੇਰ ਵਿਚੋਂ ਬਦਬੂ ਆਉਣੀ ਸ਼ੁਰੂ ਹੋ ਗਈ ਸੀ। ਸੋ ਅਸੀਂ ਹੁਣ ਛੋਟੀਆਂ ਤੋਪਾਂ ਰਾਹੀਂ ਸਮੂਹ ਖਿੜਕੀਆਂ ਅਤੇ ਰੌਸ਼ਨਦਾਨਾਂ ’ਤੇ ਬੰਬਾਰੀ ਸ਼ੁਰੂ ਕਰ ਦਿੱਤੀ।

ਅਜੇ ਵੀ ਮਸ਼ੀਨਗੰਨਾਂ ਦੀਆਂ ਗੋਲੀਆਂ ਲਗਾਤਾਰ ਆ ਰਹੀਆਂ ਸਨ। ਸ਼ਾਮ 7 ਵਜੇ ਤਕ ਕੋਈ 380 ਛੋਟੇ ਬੰਬ ਸੁੱਟੇ ਗਏ ਜਿਹੜੇ ਅੰਦਰ ਜਾ ਕੇ ਫਟਣ ਨਾਲ ਅੱਗ ਲਾ ਦਿੰਦੇ ਸਨ, ਪਰ ਫੇਰ ਵੀ ਅੱਤਵਾਦੀਆਂ ਨੇ ਸਵੇਰ ਤੋਂ ਸਾਡੇ 611 ਜਵਾਨਾਂ ਨੂੰ ਮਾਰ ਦਿੱਤਾ ਅਤੇ 812 ਜ਼ਖ਼ਮੀ ਵੀ ਹੋ ਗਏ ਸਨ।

ਸੋ 8 ਜੂਨ ਨੂੰ ਸਵੇਰੇ 3 ਵਜੇ ਅਸੀਂ ਸਾਰੇ ਕਬਜ਼ਾ ਕਰ ਲਿਆ ਅਤੇ ਅਕਾਲ ਤਖ਼ਤ ਵਿਚੋਂ ਸੁਬੇਗ ਸਿੰਘ, ਭਿੰਡਰਾਂਵਾਲਾ ਤੇ ਅਮਰੀਕ ਸਿੰਘ ਦੀਆਂ ਲਾਸ਼ਾਂ ਮਿਲ ਗਈਆਂ ਤੇ ਸੈਂਕੜੇ ਲਾਸ਼ਾਂ ਹੋਰ ਸਨ। ਅੱਤਵਾਦੀਆਂ ਅਤੇ ਭਿੰਡਰਾਂਵਾਲੇ ਦਾ ਹਥਿਆਰਾਂ ਨਾਲ ਪਿਆਰ ਤੋਂ ਪਤਾ ਲੱਗਦਾ ਹਾ ਕਿ ਉਹਨਾਂ ਦੇ ਹੱਥਾਂ ਵਿਚ ਅਜੇ ਵੀ ਹਥਿਆਰ ਚੰਗੀ ਤਰ੍ਹਾਂ ਪਕੜੇ ਹੋਏ ਸਨ। ਸੋ 8 ਜੂਨ ਨੂੰ ਸਵੇਰੇ 4 ਵਜੇ ਦਿੱਲੀ ਖ਼ਬਰ ਪਹੁੰਚਾਈ ਗਈ। ਇਥੇ ਸਾਨੂੰ ਬੜੀ ਹੈਰਾਨੀਜਨਕ ਖ਼ਬਰ ਮਿਲੀ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਪਿਛਲੇ ਦਿਨਾਂ ਤੋਂ ਘੋਰ ਨਿਰਾਸ਼ਾ ਵਿਚ ਹਨ, ਜਦੋਂ ਸੁੰਦਰਜੀ ਨੇ ਸਵੇਰੇ 6 ਵਜੇ ਇੰਦਰਾ ਗਾਂਧੀ ਨਾਲ ਫ਼ੋਨ ’ਤੇ ਗੱਲਬਾਤ ਕੀਤੀ ਤਾਂ ਇੰਦਰਾ ਗਾਂਧੀ ਨੇ ਖ਼ੁਸ਼ੀ ਦਾ ਕੋਈ ਪ੍ਰਗਟਾਵਾ ਨਹੀਂ ਕੀਤਾ, ਅਗੋਂ ਆਪ ਹੀ ਫ਼ੋਨ ਕੱਟ ਦਿੱਤਾ।

ਉਸ ਤੋਂ ਬਾਅਦ ਗਿਆਨੀ ਜ਼ੈਲ ਸਿੰਘ ਨਾਲ ਸੰਪਰਕ ਕੀਤਾ ਗਿਆ। ਉਹਨਾਂ ਨੂੰ ਪਿਛਲੇ ਕਈ ਦਿਨਾਂ ਤੋਂ ਨਜ਼ਰਬੰਦ ਕੀਤਾ ਹੋਇਆ ਸੀ। ਜਦੋਂ ਜ਼ੈਲ ਸਿੰਘ ਨਾਲ ਗੱਲ ਕੀਤੀ ਤਾਂ ਉਹ ਫੁਟ-ਫੁਟ ਰੋ ਪਿਆ। ਉਸ ਨੇ ਉਸ ਸਮੇਂ ਅੰਮ੍ਰਿਤਸਰ ਆਉਣ ਦੀ ਇੱਛਾ ਜ਼ਾਹਰ ਕੀਤੀ ਤਾਂ ਸੁਰੱਖਿਆ ਤੌਰ ’ਤੇ ਸੁੰਦਰਜੀ ਨੇ ਹਰੀ ਝੰਡੀ ਕਰ ਦਿੱਤੀ ਅਤ ਜਨਰਲ ਵੈਦਿਆ ਜੀ, ਜੋ ਕਾਫ਼ੀ ਦਿਨਾਂ ਤੋਂ ਜਲ੍ਹਿਆਂ ਵਾਲੇ ਬਾਗ਼ ਕੋਲ ਸੀ, ਉਹਨਾਂ ਨੇ ਵੀ ਸਾਰੇ ਹਾਲਾਤ ਦੇਖਣ ਦੀ ਇੱਛਾ ਪ੍ਰਗਟਾਈ। ਜਨਰਲ ਵਦਿਆ ਜੀ ਦੀ ਪਹਿਲਾਂ ਹੀ ਦਵਾਈ ਚੱਲ ਰਹੀ ਸੀ, ਜਦੋਂ ਮੇਰੇ ਦੁਬਾਰਾ ਐਕਸਰੇ ਕੀਤੇ ਗਏ ਤਾਂ ਮੇਰੇ ਬਲੈਡਰ ਅਤੇ ਛੋਟੀ ਅੰਤੜੀ ਨੂੰ ਕਾਫ਼ੀ ਸੋਜ਼ ਆ ਚੁੱਕੀ ਸੀ। ਮੈਨੂੰ ਡਾਕਟਰਾਂ ਨੇ ਆਰਾਮ ਕਰਨ ਦੀ ਸਲਾਹ ਦਿੱਤੀ। ਜਦੋਂ ਮੈਂ ਹਮਲੇ ਲਈ ਤੁਰਿਆ ਸੀ, ਮੇਰੀ ਘਰਵਾਲੀ ਨੇ ਬਹੁਤ ਕਿਹਾ ਕਿ ਤੁਸੀਂ ਅਸਤੀਫ਼ਾ ਦੇ ਦਿਉ, ਪਰ ਮੈਂ ਉਸ ਦੀ ਇਕ ਵੀ ਨਾ ਮੰਨੀ ਤੇ ਸਾਰਾ ਕੰਮ ਹੋ ਜਾਣ ਤੋਂ ਬਾਅਦ ਸਰਕਾਰ ਨੂੰ ਬੇਨਤੀ ਕੀਤੀ ਕਿ ਮੈਨੂੰ ਅਮਰੀਕਾ ਤੋਂ ਫ਼ੌਰਨ ਇਲਾਜ ਕਰਵਾਉਣ ਵਿਚ ਮਦਦ ਕੀਤੀ ਜਾਵੇ, ਪਰ ਸਰਕਾਰ ਨੇ ਇਕ ਨਾ ਮੰਨੀ। ਸਰਕਾਰ ਜਰਨੈਲਾਂ ਤੋਂ ਕੰਮ ਤਾਂ ਲੈਂਦੀ ਹੈ ਪਰ ਅਮਰੀਕਾ ਤੇ ਇੰਗਲੈਂਡ ਵਾਂਗ ਬਹੁਤ ਵੱਡੀਆਂ ਸਹੂਲਤਾਂ ਨਹੀਂ ਦਿੰਦੀ। ਮੈਂ ਆਪਣਾ ਇਲਾਜ ਖ਼ੁਦ ਆਪਣੇ ਖ਼ਰਚੇ ’ਤੇ ਇੰਗਲੈਂਡ ਤੇ ਅਮਰੀਕਾ ਵਿਚ ਵੀ ਕਰਵਾਇਆ, ਪਰ ਕੋਈ ਜ਼ਿਆਦਾ ਆਰਾਮ ਨਹੀਂ ਮਿਲਿਆ। ਪਰ ਅੱਜ ਸਰਕਾਰ ਵੱਲੋਂ ਮੇਰੇ ਨਾਲ ਕੀਤੀਆਂ ਵਧੀਕੀਆਂ ਅਤੇ ਮੇਰੀ ਵਾਪਸ ਲਈ ਸੁਰੱਖਿਆ ਕਾਰਨ ਜੋ 1984 ਵਿਚ ਮੈਂ ਝੱਲਿਆ, ਇਸੇ ਦੁੱਖ ਕਰਕੇ ਮੇਰੇ ਘਰ ਕਲੇਸ਼ ਵੀ ਹੁੰਦਾ ਰਿਹਾ। ਤੁਸੀਂ ਕੀ ਸੋਚ ਕੇ ਇਹੋ ਜਿਹੀ ਸਰਕਾਰ ਲਈ ਦੁਸ਼ਮਣ ਨਾਲ ਬਾਰਡਰ ’ਤੇ ਲੜ ਸਕਦੇ ਹੋ ਜਿਹੜੀ ਸਰਕਾਰ ਜੰਗ ਵਿਚ ਖਾਧੀ ਮਾਰ ਦਾ ਇਕ ਵਾਰ ਇਲਾਜ ਨਾ ਕਰਵਾ ਸਕੇ। ਏਨੀ ਬਹਾਦਰੀ ਲੜੀਏ ਤੇ ਪੁਸਰਸਕਾਰ ਕੋਈ ਹੋਰ ਲੈ ਜਾਵੇ। ਮੇਰਾ ਇਕੋ ਇਕ ਲੜਕਾ ਜਦੋਂ ਐਕਸੀਡੈਂਟ ਵਿਚ ਮਾਰਿਆ ਗਿਆ ਤਾਂ 3 ਦਿਨ ਉਸ ਦੀ ਲਾਸ਼ ਪੋਸਟ ਮਾਰਟਮ ਲਈ ਪਈ ਰਹੀ, ਜਦੋਂ ਕਿ ਉਸ ਦੀ ਜੇਬ ਵਿਚ ਮੇਰਾ ਅਡੈਂਟੀ ਕਾਰਡ ਵੀ ਸੀ। ਜਦੋਂ ਅਸੀਂ ਪਤਾ ਲੱਗਣ ਤੋਂ ਬਾਅਦ ਤੀਸਰੇ ਦਿਨ ਪਹੁੰਚੇ ਤਾਂ ਲਾਸ਼ ਗਰਮੀ ਨਾਲ ਖ਼ਰਾਬ ਹੋ ਚੁੱਕੀ ਸੀ। ਕੀ ਗੌਰਮਿੰਟ ਏਨੀ ਹੀ ਕਦਰ ਕਰਦੀ ਹੈ ? ਜਿਸ ਦਿਨ ਅਸੀਂ 1984 ਵਿਚ ਹਮਲਾ ਕੀਤਾ, ਸਾਰੀ ਗੌਰਮਿੰਟ ਅਤੇ ਮਸ਼ੀਨਰੀ ਸਾਡੇ ਨਾਲ ਸੀ, ਪਰ ਮੇਰੇ ਲੜਕੇ ਦੇ ਭੋਗ ਉੱਤੇ ਮੇਰੇ ਰਿਸ਼ਤੇਦਾਰ ਅਤੇ ਫ਼ੌਜ ਦੇ ਦੋਸਤ ਅਫ਼ਸਰਾਂ ਨੂੰ ਛੱਡ ਕੇ ਕੋਈ ਸਰਕਾਰੀ ਅਫ਼ਸਰ ਨਾ ਪਹੁੰਚਿਆ। ਕੀ ਫ਼ੌਜ ਦੇ ਜਰਨੈਲਾਂ ਦੀ ਏਨੀ ਹੀ ਕਦਰ ਹੈ ? ਆਪਾਂ ਮੁੜ ਪਹਿਲਾਂ ਵਾਲੀਆਂ ਗੱਲਾਂ ’ਤੇ ਆਈਏ।

ਗਿਆਨੀ ਜ਼ੈਲ ਸਿੰਘ ਦਾ ਆਉਣਾ:

8 ਜੂਨ ਨੂੰ ਸਵੇਰੇ ਜ਼ੈਲ ਸਿੰਘ ਹੈਲੀਕਾਪਟਰ ਰਾਹੀਂ ਅੰਮ੍ਰਿਤਸਰ ਆਇਆ ਜਦੋਂ ਉਹ ਮੁੱਖ ਦਰਵਾਜ਼ੇ ਰਾਹੀਂ ਉਤਰਿਆ ਤਾਂ ਉੱਚੀ-ਉੱਚੀ ਬੱਚਿਆਂ ਵਾਂਗ ਰੋਣ ਲੱਗ ਪਿਆ। ਜਦੋਂ ਕਿ ਸਾਨੂੰ ਉਮੀਦ ਸੀ ਕਿ ਉਹ ਸਾਡੀ ਬਹਾਦਰੀ ਦੇ ਸੋਹਿਲੇ ਗਾਵੇਗਾ। ਮੈਂ ਛੱਤਰੀ ਫੜ ਕੇ ਉਸ ਦੇ ਨਾਲ-ਨਾਲ ਤੁਰ ਰਿਹਾ ਸੀ, ਪਰ ਉਸ ਨੂੰ ਕੋਈ ਕਦਰ ਨਹੀਂ ਸੀ ਕਿ ਇਕ ਜਰਨੈਲ ਉਸ ਦੀ ਛੱਤਰੀ ਫੜ ਕੇ ਤੁਰ ਰਿਹਾ ਹੈ।

ਉਸੇ ਦੌਰਾਨ ਮਲਬੇ ਦੇ ਹੇਠ ਦੱਬਿਆ ਹੋਇਆ ਇਕ ਅੱਤਵਾਦੀ ਜੋ ਸਹਿਕ ਰਿਹਾ ਸੀ, ਉਸ ਨੇ ਗੋਲੀ ਚਲਾਈ, ਜਿਹੜੀ ਕਿ ਸਭ ਤੋਂ ਮੂਹਰੇ ਸੁਰੱਖਿਆ ਦਸਤੇ ਦੀ ਛਾਤੀ ਵਿਚ ਲੱਗੀ ਤੇ ਉਹ ਮੌਕੇ ’ਤੇ ਹੀ ਮਾਰਿਆ ਗਿਆ। ਮੈਂ ਸਮੇਤ ਛੱਤਰੀ ਸਰੋਵਰ ਵਿਚ ਛਾਲ ਮਾਰ ਦਿੱਤੀ, ਤੈਰਨਾ ਨਾ ਆਉਣ ਕਰਕੇ ਜਵਾਨਾਂ ਨੇ ਹਿੰਮਤ ਕਰ ਕੇ ਮੈਨੂੰ ਬਾਹਰ ਕੱਢਿਆ। ਏਨੇ ਚਿਰ ਨੂੰ ਗਿਆਨੀ ਜ਼ੈਲ ਸਿੰਘ ਹਰਿਮੰਦਰ ਸਾਹਿਬ ਜਾ ਕੇ ਬੈਠ ਗਿਆ। ਮੈਂ ਛੇਤੀ ਨਾਲ ਵਰਦੀ ਬਦਲ ਕੇ ਮਗਰ ਚਲਾ ਗਿਆ। ਜਦੋਂ ਅਸੀਂ ਉਹਨਾਂ ਨੂੰ ਬਾਦ ਵਿਚ ਸਾਰੀਆਂ ਥਾਵਾਂ ਦਿਖਾਈਆਂ ਜਿਨ੍ਹਾਂ ਥਾਵਾਂ ’ਤੇ ਫ਼ੌਜ ਦੇ 15000 ਦੇ ਆਸ-ਪਾਸ ਜਵਾਨ ਸ਼ਹੀਦੀਆਂ ਪਾ ਗਏ ਸਨ। ਜ਼ੈਲ ਸਿੰਘ ਸਾਨੂੰ ਸ਼ਾਬਾਸ਼ ਦੇਣ ਦੀ ਥਾਂ ਨਸੀਹਤਾਂ ਦੇਣ ਲੱਗ ਪਿਆ। ਪਤਾ ਤਾਂ ਫੇਰ ਲੱਗਦਾ ਜੇਕਰ ਅੱਗੇ ਹੋ ਕੇ ਲੜਨਾ ਹੋਵੇ। ਦਿੱਲੀ ਬੈਠ ਕੇ ਹੁਕਮ ਦੇਣੇ ਸੌਖੇ ਹਨ ਪਰ ਸਾਡੇ ਵਰਗਿਆਂ ਨੇ ਸਾਡੇ ਬੱਚਿਆਂ ਵਰਗੇ ਜਵਾਨ ਸ਼ਹੀਦ ਕਰਵਾਏ ਅਤੇ ਅੰਦਰੂਨੀ ਸੱਟਾਂ ਵੀ ਖਾਧੀਆਂ। ਉਸ ਤੋਂ ਉਲਟ ਬਹਾਦਰੀ ਦੀ ਥਾਂ ਸਾਨੂੰ ਹੀ ਗ਼ਲਤ ਦੱਸਣ ਲੱਗ ਪੈਣਾ। ਕੀ ਜ਼ੈਲ ਸਿੰਘ ਆਪ ਬਹੁਤ ਸਿਆਣਾ ਸੀ। ਇੰਦਰਾ ਗਾਂਧੀ ਨੇ ਹਮਲੇ ਦੇ ਸਾਈਨ ਕਰਵਾ ਕੇ 7 ਦਿਨ ਘਰ ਵਿਚ ਨਜ਼ਰਬੰਦ ਕਰ ਕੇ ਫ਼ੌਜ ਦਾ ਪਹਿਰਾ ਲਗਾ ਦਿੱਤਾ। ਜੇਕਰ ਉਸ ਨੂੰ ਏਨਾ ਹੀ ਦੁੱਖ ਸੀ ਤਾਂ ਘਰ ਵਿਚ ਹੀ ਖ਼ੁਦਕੁਸ਼ੀ ਕਰ ਲੈਂਦਾ ਅਤੇ ਰਾਸ਼ਟਰਪਤੀ ਹੁੰਦਿਆਂ ਏਨਾ ਦੁਖੀ ਨਾ ਹੁੰਦਾ।

ਜੇਕਰ ਅੰਗਰੇਜ਼ਾਂ ਨੇ ਇਸ ਦੇ ਪਜਾਮੇ ਵਿਚ ਚੂਹੇ ਪਾ ਕੇ ਇਸ ਨੂੰ ਜੀਪ ਨਾਲ ਨਾ ਖਿੱਚਿਆ ਹੁੰਦਾ, ਵੈਸੇ ਵੀ ਇਹ ਭਿੰਡਰਾਂਵਾਲੇ ਦੀ ਲਾਸ਼ ਦੇਖ ਕੇ ਥੱਲੇ ਹੀ ਬੈਠ ਗਿਆ ਅਤੇ ਮੈਨੂੰ ਪਤਾ ਸੀ ਕਿ ਇਹ ਅੰਦਰੋਂ-ਅੰਦਰ ਭਿੰਡਰਾਂਵਾਲੇ ਦਾ ਹਮਾਇਤੀ ਸੀ ਅਤੇ ਹਰ ਪਾਸੇ ਤੋਂ ਉਸ ਦੀ ਮਦਦ ਕਰਗਾ ਸੀ ਤਾਂ ਹੀ ਇਹ 8 ਜੂਨ ਨੂੰ ਸਾਡੇ ਕਿਸੇ ਵੀ ਸੀਨੀਅਰ ਨਾਲ ਭਿੰਡਰਾਂਵਾਲੇ ਦੀ ਕਿਸੇ ਵੀ ਗੱਲ ਦੀ ਬਹਿਸ ਨਹੀਂ ਕੀਤੀ ਅਤੇ ਸਾਰੀ ਦਿਹਾੜੀ ਬੰਬਾਂ ਦੇ ਬਣਾਏ ਖੰਡਰਾਂ ਨੂੰ ਦੇਖਦਾ ਰਿਹਾ ਅਤੇ ਸ਼ਾਮ ਨੂੰ ਵਾਪਸ ਦਿੱਲੀ ਚਲਾ ਗਿਆ। ਮੈਂ ਬਾਅਦ ਵਿਚ ਪਛਤਾਵਾਂ ਵੀ ਕੀਤਾ ਅਤੇ ਫਿਰ ਅਸੀਂ ਆਪਣੀ ਰਿਹਾਇਸ਼ ’ਤੇ ਚਲੇ ਗਏ।

**ਸਿੱਖ ਫ਼ੌਜੀਆਂ ਤੇ ਪੰਜਾਬ ਵਾਸੀਆਂ ਦੀ ਬਗ਼ਾਵਤ :**

ਹਮਲੇ ਤੋਂ ਪਹਿਲਾਂ ਹੀ ਗੌਰਮਿੰਟ ਨੂੰ ਬਗ਼ਾਵਤ ਦੀ ਚੇਤਾਵਨੀ ਦਿੱਤੀ ਗਈ ਸੀ। ਸਭ ਤੋਂ ਖ਼ਤਰਨਾਕ ਬਗ਼ਾਵਤ ਫ਼ੌਜੀਆਂ ਦੀ ਸੀ, ਕਿਉਂਕਿ ਬਾਗ਼ੀ ਫ਼ੌਜੀਆਂ ਕੋਲ ਟੈਂਕ ਅਤੇ ਵੱਡੀਆਂ ਤੋਪਾਂ ਸੀ। ਅਗਰ ਉਹ ਭਿੰਡਰਾਂਵਾਲੇ ਦੇ ਕਹਿਣ ਅਨੁਸਾਰ ਉਸੇ ਜਗ੍ਹਾ ਹਮਲੇ ਕਰ ਦਿੰਦੇ, ਜਿਥੇ ਖੜੇ ਸਨ ਤਾਂ ਸ਼ਹਿਰਾਂ ਦੇ ਸ਼ਹਿਰ ਤਬਾਹ ਕਰ ਸਕਦੇ ਸਨ ਕਿਉਂਕਿ 65% ਫ਼ੌਜ ਪੰਜਾਬ ਵਿਚ, ਬਾਕੀ 20% ਬਾਰਡਰ ਕੇ ਕੋਲ ਅਤੇ ਸਿਰਫ਼ 10% ਦੇਸ਼ ਦੇ ਅੰਦਰੂਨੀ ਹਿੱਸੇ ਵਿਚ ਸੀ, ਸੋ ਇਸ ਬਗ਼ਾਵਤ ’ਤੇ ਕਾਬੂ ਪਾਉਣਾ ਬਹੁਤ ਮੁਸ਼ਕਲ ਹੋ ਜਾਣਾ ਸੀ। ਪਰ ਬਾਗ਼ੀ ਫ਼ੌਜੀਆਂ ਨੇ ਜਦੋਂ ਹਮਲੇ ਦੀ ਖ਼ਬਰ ਸੁਣੀ ਤਾਂ ਉਹ ਅੰਮ੍ਰਿਤਸਰ ਨੂੰ ਰਵਾਨਾ ਹੋ ਗਏ, ਪਰ ਦੂਰੀ ਜ਼ਿਆਦਾ ਹੋਣ ਕਰਕੇ ਪਹਿਲਾਂ ਤਾਂ ਉਹ ਆਪਸ ਵਿਚ ਖਿੰਡ ਗਏ, ਦੂਸਰਾ ਥਕਾਵਟ ਅਤੇ ਤੇਲ ਮੁੱਕਣ ਕਰਕੇ ਉਹਨਾਂ ਨੂੰ ਰਸਤੇ ਵਿਚ ਹੀ ਕਾਬੂ ਕਰਨਾ ਸੌਖਾ ਹੋ ਗਿਆ, ਸੋ ਸਾਰੇ ਫੜੇ ਗਏ।

ਦੂਸਰੀ ਲੋਕਾਂ ਦੀ ਬਗ਼ਾਵਤ ਰੋਕਣ ਲਈ ਲੋਕਾਂ ਵਿਚ 2 ਜੂਨ ਦੇ ਆਸ-ਪਾਸ ਹੀ ਇਹ ਗੱਲ ਫ਼ੈਲਾਈ ਗਈ ਕਿ ਭਿੰਡਰਾਂਵਾਲੇ ਨੇ ਅੰਮ੍ਰਿਤਸਰ ਦੇ ਨੇੜ ਪਹੁੰਚੇ ਤਾਂ ਅੱਗੋਂ ਫ਼ੌਜ ਨੇ ਡਾਂਗਾਂ ਨਾਲ ਸਵਾਗਤ ਕਰ ਕੇ ਵਾਪਸ ਕੀਤਾ। ਜਦੋਂ ਉਹ ਥੱਕੇ-ਹਾਰੇ 7-8 ਜੂਨ ਨੂੰ ਘਰਾਂ ਵਿਚ ਪੁੱਜੇ ਤਾਂ ਉਸ ਸਮੇਂ ਤਕ ਅਸੀਂ ਸਾਰਾ ਕੰਮ ਮੁਕਾ ਲਿਆ ਸੀ। ਸੋ ਇਹ ਦੋਨੋਂ ਬਗ਼ਾਵਤਾਂ ਫ਼ੇਲ੍ਹ ਹੋਣ ਲਈ ਸਰਕਾਰ ਨੇ ਕੂਟਨੀਤੀ ਦਾ ਸਹਾਰਾ ਲਿਆ ਸੀ।

**ਫ਼ੌਜ ਦੀ ਮਨੋਬਿਰਤੀ**

ਜਦੋਂ ਅਸੀਂ ਹਮਲਾ ਕਰਨਾ ਸੀ ਭਾਵੇਂ ਸਿੱਖ ਧਰਮ ਹਿੰਦੂਆਂ ਵਿਚੋਂ ਪੈਦਾ ਹੋਇਆ ਹੈ, ਸੋ ਕਈ ਹਿੰਦੂ ਵੀ ਗੁਰੂ ਘਰਾਂ ਵਿਚ ਜਾਂਦੇ ਸੀ, ਨਿਸਚੇ ਹੀ ਉਹ ਹਮਲਾ ਕਰਨ ਤੋਂ ਝਿਜਕਦੇ ਸੀ, ਭਾਵੇਂ ਉਹ ਕਿਸੇ ਵੀ ਧਰਮ ਨਾਲ ਸੰਬੰਧਤ ਹੋਵੇ। ਭਾਵੇਂ ਸਾਨੂੰ ਇਹ ਹਮਲਾ ਬਹੁਤ ਮਹਿੰਗਾ ਪਿਆ, ਜਨਰਲ ਵੈਦਿਆ ਨੂੰ ਮਿਲੀ ਰਿਪੋਰਟ ਅਨੁਸਰਾ ਇਸ ਹਮਲੇ ਦਾ ਪੂਰਾ ਖ਼ਰਚ, ਜੋ ਜ਼ਖ਼ਮੀ ਹੋਏ ਅਤੇ ਜੋ 15000 ਦੇ ਕਰੀਬ ਸ਼ਹੀਦ ਹੋਏ ਅਤੇ ਸਾਰੇ ਪੰਜਾਬ ਨੂੰ ਕੰਟਰੋਲ ਕਰਨਾ ਸੀ, 4373 ਕਰੋੜ ਰੁਪਏ ਸਾਰੇ ਅਪ੍ਰੇਸ਼ਨ ’ਤੇ ਖ਼ਰਚ ਹੋਏ। ਸੋ ਆਪਾਂ ਫ਼ੌਜ ਦੀ ਮਾਨਸਿਕਤਾ ਦੀ ਗੱਲ ਕਰਦੇ ਸਾਂ। ਫ਼ੌਜ ਨੂੰ ਹਮਲਾ ਕਰਨ ਲਈ ਕਈ ਝੂਠ ਦੇ ਸਹਾਰੇ ਵੀ ਲਏ ਗਏ ਅਤੇ ਕਿਹਾ ਗਿਆ ਕਿ

ਭਿੰਡਰਾਂਵਾਲਾ ਇੱਥੇ ਬੰਦੇ ਮਾਰਦਾ ਅਤੇ ਅੰਦਰ ਬੰਬ ਬਣਾਉਣ ਦੀ ਫ਼ੈਕਟਰੀ ਲਾਈ ਹੈ, 'ਉਹ ਅੰਦਰ ਕੁੜੀਆਂ ਦੇ ਮੱਸੇ ਰੰਗੜ ਵਾਂਗ ਨਾਚ ਕਰਵਾਉਂਦਾ ਹੈ, ਸੀਂ ਇਹ ਹਮਲਾ ਨਹੀਂ ਕਰ ਰਹੇ, ਅਸੀਂ ਇਸ ਭਗਵਾਨ ਦੇ ਘਰ ਨੂੰ ਪਾਪੀ ਬੰਦਿਆਂ ਤੋਂ ਛੁਡਵਾ ਰਹੇ ਹਾਂ।

ਦੂਸਰੀ ਮਾਨਸਿਕਤਾ ਮੌਤ ਦੇ ਡਰ ਦੀ ਸੀ। ਉਹ ਅਸੀਂ ਅਖ਼ੀਰ ਤਕ ਸਾਰੀ ਸ਼ਹੀਦੀ ਦੀ ਗਿਣਤੀ-ਮਿਣਤੀ ਲੁਕੋ ਕੇ ਰੱਖੀ ਸੀ। ਹਿੰਦੁਸਤਾਨ ਦੀ ਸਰਕਾਰ ਬਣਨ ਲੱਗੀ ਵੀ ਲੋਕਾਂ ਨਾਲ ਹਜ਼ਾਰਾਂ ਵਾਅਦੇ ਕਰ ਕੇ ਮੁੱਕਰ ਜਾਂਦੀ ਹੈ। ਜੇਕਰ ਦੇਖਿਆ ਜਾਵੇ ਕਿ ਹਿੰਦੁਸਤਾਨ ਪੂਰੇ ਸੱਚ ਦੇ ਰਾਹ 'ਤੇ  ਜਾਵੇ ਤਾਂ ਸ਼ਾਇਦ ਦੁਨੀਆਂ ਦੀ ਇਕ ਵੱਖਰੀ ਤਾਕਤ ਬਣ ਜਾਵੇ। ਸਰਕਾਰ ਲੋਕਾਂ ਲਈ ਪੜ੍ਹਾਈ ਦਾ ਕੋਈ ਪ੍ਰਬੰਧ ਨਹੀਂ ਕਰਦੀ ਅਤੇ ਅਨਪੜ੍ਹ ਬੰਦੇ ਨੂੰ ਜਿਵੇਂ ਮਰਜ਼ੀ ਲੜਾ ਲਵੋ।

ਇਸ ਕਰਕੇ ਅਨਪੜ੍ਹ ਆਦਮੀ ਰੱਬ ਦੇ ਮਗਰ ਵੱਧ ਲੱਗਦੇ ਹਨ। ਜਿੰਨੇ ਹਿੰਦੁਸਤਾਨ ਵਿਚ ਧਰਮ ਦੇ ਨਾਮ 'ਤੇ ਬੰਦੇ ਮਰਦੇ ਹਨ, ਓਨੇ ਸ਼ਾਇਦ ਕਿਸੇ ਬੀਮਾਰੀ ਜਾਂ ਗ਼ਰੀਬੀ ਨਾਲ ਨਹੀਂ ਮਰਦੇ। ਲੋਕਾਂ ਨੂੰ ਜਾਣ-ਬੁਝ ਕੇ ਅਨਪੜ੍ਹਤਾ ਵੱਲ ਵਧਾਇਆ ਜਾਂਦਾ ਹੈ। 1982 ਵਿਚ ਦੇਸ਼ ਦੀ ਕੁਲ ਕਰੰਸੀ ਦਾ 72% ਸਿਰਫ਼ 14% ਬੰਦਿਆਂ ਵਿਚ ਸੀ। ਸੋ ਅੱਤ ਦੀ ਗ਼ਰੀਬੀ ਸਹਿਣਾ ਆਪਣੇ ਆਪ ਹੀ ਆ ਜਾਂਦਾ ਹੈ। ਸਾਨੂੰ ਫ਼ੌਜ ਵਿਚ ਵੀ ਹੇਠਲੇ ਪੱਧਰ ਦੇ ਜਵਾਨਾਂ ਨੂੰ ਅਮਰੀਕਾਂ ਜਾਂ ਯੂਰਪ ਦੀ ਫ਼ੌਜ ਦੇ ਮੁਕਾਬਲੇ ਕੀ ਸਹੂਲਤ ਮਿਲਦੀ ਹੈ ? ਸੋ ਫ਼ੌਜ ਨੂੰ ਘੱਟ ਸਹੂਲਤਾਂ ਦੇ ਕੇ ਵੱਧ ਫ਼ਾਇਦੇ ਦੀ ਆਸੀ ਨਹੀਂ ਰੱਖ ਸਕਦੇ, ਇਸੇ ਕਾਰਨ ਕਰਕੇ 1965 ਅਤੇ 1971 ਦੀ ਪਾਕਿਸਤਾਨ ਜੰਗ ਸਮੇਂ 213 ਫ਼ੌਜ ਦੇ ਉਹ ਅਫ਼ਸਰ ਪਕੜੇ ਗਏ ਜਿਹੜੇ ਦੁਸ਼ਮਣਾਂ ਦੇ ਜਾਸੂਸਾਂ ਨਾਲ ਮਿਲੇ ਹੋਏ ਸਨ। ਇਹਨਾਂ ਵਿਚੋਂ 204 ਹਿੰਦੂ, 2 ਸਿੱਖ, 5 ਮੁਸਲਮਾਨ ਅਤੇ 2 ਗੋਰਖੇ ਸਨ। ਕੋਈ ਵੀ ਅਫ਼ਸਰ ਦੁਸ਼ਮਣ ਨਾਲ ਉਦੋਂ ਮਿਲਦਾ ਹੈ ਜਦੋਂ ਦੁਸ਼ਮਣ ਉਸ ਦੀ ਜ਼ਿੰਦਗੀ ਨੂੰ ਜੋ ਪਦਾਰਥ ਚਾਹੀਦੇ ਹਨ, ਉਹਨਾਂ ਦੀ ਪੂਰਤੀ ਕਰਦਾ ਹੈ।

ਅਜੇ ਵੀ ਵੱਡੀ ਪੱਧਰ 'ਤੇ ਸਾਡੀ ਫ਼ੌਜ ਵਿਚ ਦੁਸ਼ਮਣ ਦੇ ਜਾਸੂਸਾਂ ਦੇ ਮਿਲਣ ਦਾ ਖ਼ਦਸ਼ਾ ਹੈ। ਇਸੇ ਤਰ੍ਹਾਂ ਕਿਸੇ ਵੀ ਰਾਜ ਜਾਂ ਸੂਬੇ ਵਿਚ ਤੁਸੀਂ ਪੂਰੀ ਸਹੂਲਤ ਜਾਂ ਹੱਕ ਨਹੀਂ ਦਿੰਦੇ, ਉਥੇ ਲੋਕ-ਲਹਿਰਾਂ ਉਠਣੀਆਂ ਸੁਭਾਵਿਕ ਹਨ। ਦੱਲੀ ਵਿਚ ਬੈਠੇ ਵਜ਼ੀਰ ਸਿਰਫ਼ ਆਪਣੀ ਕੁਰਸੀ ਕਾਇਮ ਰੱਖਣ ਲਈ ਦੰਗੇ ਕਰਵਾ ਕੇ ਹਜ਼ਾਰਾਂ ਜਾਨਾਂ ਲੈ ਲੈਂਦੇ ਹਨ। 1984 ਦੇ ਦੰਗਿਆਂ ਦੇ ਸਰਕਾਰੀ ਅੰਕੜਿਆਂ ਅਨੁਸਾਰ ਸਿਰਫ਼ ਦਿੱਲੀ ਵਿਚ 10842 ਆਦਮੀ ਮਰੇ ਅਤੇ 17231 ਬਲਾਤਕਾਰ ਦੇ ਕੇਸ ਦਰਜ ਹੋਏ।

17231 ਕੇਸਾਂ ਵਿਚੋਂ 8377 ਉਹ ਲੜਕੀਆਂ ਸਨ, ਜਿਨ੍ਹਾਂ ਦੀ ਉਮਰ 8 ਸਾਲ ਤੋਂ 14 ਸਾਲ ਦੇ ਵਿਚਕਾਰ ਸੀ। ਇਥੇ ਹੈਰਾਨੀ ਹੁੰਦੀ ਹੈ, ਜਦੋਂ ਸਰਕਾਰੀ ਅੰਕੜਿਆਂ ਮੁਤਾਬਕ 2537 ਉਹ ਔਰਤਾਂ ਰੇਪ ਹੋਈਆਂ, ਜਿਨਾਂ ਦੀ ਉਮਰ 45 ਤੋਂ 87 ਸਾਲ ਦੇ ਵਿਚਕਾਰ ਸੀ। ਉਹਨਾਂ ਬੁੱਢੀਆਂ ਔਰਤਾਂ ਦੇ ਪੁੱਤਰਾਂ ਦੇ ਸਾਹਮਣੇ ਪਹਿਲਾਂ ਤਾਂ ਇੱਜ਼ਤਾਂ ਲੁੱਟੀਆਂ ਗਈਆਂ, ਫੇਰ ਉਨ੍ਹਾਂ ਦੇ ਬੱਚਿਆਂ ਨੂੰ ਉਹਨਾਂ ਦੇ ਸਾਹਮਣੇ ਅੱਗ ਲਾ ਦਿੱਤੀ ਗਈ। ਅਜਿਹੀ ਸਥਿਤੀ ਤੋਂ ਉੱਠੀ ਲੋਕ-ਲਹਿਰ ਦਬਾਉਣੀ ਬੁਹਤ ਔਖੀ ਹੁੰਦੀ ਹੈ ਤੇ ਕੇਂਦਰ ਸਰਕਾਰ ਦੀ ਕਿਸਮਤ ਚੰਗੀ ਸੀ ਕਿਉਂਕਿ ਦੰਗਿਆਂ ਦੀ ਸ਼ਿਕਾਰ ਹੋਈ ਬਹੁਤੀ ਭਾਪਾ ਕੌਮ ਸੀ, ਜੋ ਬਦਲਾ ਲੈਣ ਵਿਚ ਵਿਸ਼ਵਾਸ ਨਹੀਂ ਰੱਖਦੀ। ਅਗਰ ਇਹੀ ਪੰਜਾਬੀਆਂ ਨਾਲ ਹੋਇਆ ਹੁੰਦਾ ਤਾਂ ਸ਼ਾਇਦ ਇਕ-ਇਕ ਘਰ ਭਿੰਡਰਾਂਵਾਲਾ ਜੰਮ ਪੈਣਾ ਸੀ।

ਪਰ ਇਹ ਗੱਲਾਂ ਪੱਛਮੀ ਦੇਸ਼ਾਂ ਵਿੱਚ ਨਹੀਂ ਵਾਪਰਦੀਆਂ ਕਿਉਂਕਿ ਉਹ ਲੋਕ ਛੋਟੀ ਜਿਹੀ ਗ਼ਲਤੀ ਸਾਬਤ ਹੋ ਜਾਣ 'ਤੇ ਅਸਤੀਫ਼ਾ ਦੇ ਦਿੰਦੇ ਹਨ। ਏਨੀ ਨੀਚ ਘਟਨਾ ਦੇ ਬਦਲੇ ਉਹ ਸੋਚ ਵੀ ਨਹੀਂ ਸਕਦੇ। ਇਹਨਾਂ ਗੱਲਾਂ ਕਾਰਨ ਏਸ਼ੀਆਂ ਵਿਚੋਂ ਲੋਕ ਨਿਕਲ ਕੇ ਯੂਰਪੀ ਦੇਸ਼ਾਂ ਵਿਚ ਜਾਣਾ ਮੰਗਦੇ ਹਨ।

**ਬਲਿਊ ਸਟਾਰ ਉਪਰ ਛਪੀਆਂ ਪੁਸਤਕਾਂ**

ਬਲਿਊ ਸਟਾਰ ਤੋਂ ਬਾਅਦ ਅਨੇਕਾਂ ਪੁਸਤਕਾਂ ਨੇ ਜਨਮ ਲਿਆ, ਕੁਝ ਸਿੱਖਾਂ ਨਾਲ ਹਮਦਰਦੀ ਰੱਖਣ ਵਾਲਿਆਂ ਨੇ ਭਿੰਡਰਾਂਵਾਲੇ ਦਾ ਪੱਖ ਪੂਰਿਆ ਅਤੇ ਕਈਆਂ ਨੇ ਸਰਕਾਰ ਦਾ ਪੱਖ ਪੂਰਿਆ। ਮੈਂ ਵੀ ਪਹਿਲੀ ਐਡੀਸ਼ਨ 1994 ਵਿਚ ਕੱਢੀ, ਜਿਸ ਦੀ 2003 ਤਕ 1,00,6200 ਕਾਪੀ ਵੇਚੀ। ਸਾਨੂੰ ਕੁਝ ਕਾਰਣਾਂ ਕਰਕੇ ਭੇਦ ਗੁਪਤ ਵੀ ਰੱਖਣੇ ਪੈਂਦੇ ਹਨ। ਮੇਰੀ ਜ਼ਿੰਦਗੀ ਵਿਚ ਹੋਈ ਰੱਦੋ-ਬਦਲ ਕਾਰਣ ਮੇਰੀ ਮਾਨਸਿਕਤਾ ਬਿਲਕੁਲ ਬਦਲ ਗਈ। ਇਸ ਨਵੇਂ ਐਡੀਸ਼ਨ ਵਿਚ ਮੈਂ 1984 ਦੇ ਸਮੇਂ ਦੌਰਾਨ ਨੋਟ ਕੀਤੀ ਹੋਈ ਡਾਇਰੀ ਛਾਪ ਦਿੱਤੀ। ਭਾਵੇਂ ਕਿ ਉਸ ਕਿਤਾਬ ਵਿਚ ਕਾਫ਼ੀ ਉਤਰਾ-ਚੜ੍ਹਾਅ ਹਨ, ਪਰ ਮੇਰੇ ਰੱਬ ਪ੍ਰਤੀ ਨੈਗੇਟਿਵ ਵਿਚਾਰ ਸਮੇਂ ਦੀ ਮਾਨਸਿਕਤਾ ਵੱਲ ਹਨ। ਕਿਤੇ ਸਰਕਾਰ ਦੇ ਪੱਖ ਵੱਲ, ਕਿਤੇ ਲੋਕ-ਲਹਿਰ ਦੇ ਪੱਖ ਵੱਲ ਮੇਰੀ ਹਮਦਰਦੀ ਹੋਣਾ ਇਕ ਹੈਰਾਨੀ ਜਨਕ ਹੈ।

ਪਰ  ਇਕ ਫ਼ੌਜੀ ਅਫ਼ਸਰ ਸੀ, ਕੋਈ ਲਿਖਾਰੀ ਨਹੀਂ। ਸੋ ਇਹ ਬਲਿਊ ਸਟਾਰ ਕੋਈ ਡਰਾਮਾ ਜਾਂ ਫ਼ਿਲਮ ਨਹੀਂ ਸੀ, ਜਿਸ ਨੂੰ ਲਿਖਾਰੀ ਇਕ ਕਲਮ ਤੋਂ ਮਾਲਾ ਵਿਚ ਪਰੋ ਕੇ ਪੇਸ਼ ਕਰੇ। ਸੋ ਆਪਾਂ ਗੱਲ ਕਰਦੇ ਸੀ ਬਲਿਊ ਸਟਾਰ ਦੇ ਉਪਰ ਲਿਖੀਆਂ ਕਿਤਾਬਾਂ

ਦੀ। ਇਥੋਂ ਮੈਂ ਵਰਣਨ ਕਰਨਾ ਚਾਹਾਂਗਾ ਕਿ ਭਿੰਡਰਾਂਵਾਲਾ ਕਹਿੰਦਾ ਸੀ ਕਿ ਸਾਰੇ ਹਿੰਦੂ ਕੇਂਦਰ ਸਰਕਾਰ ਨਾਲ ਰਲੇ ਹੋਏ ਹਨ, ਮੇਰੇ ਦੁਸ਼ਮਣ ਬਣੇ ਹਨ। ਇਹ ਤਕਰੀਰਾਂ ਮੈਂ ਆਪ ਉਸ ਦੀਆਂ ਟੇਪਾਂ ਵਿੱਚੋਂ ਸੁਣੀਆਂ ਹਨ। ਪਰ ਜੇਕਰ ਦੇਖਿਆ ਜਾਵੇ, ਪੰਜਾਬ ਸਰਕਾਰ ਵਿਚ ਉੱਚ ਰੁਤਬੇ ’ਤੇ ਤਾਇਨਾਤ ਇਕ ਉੱਚ ਅਧਿਕਾਰੀ ਏ.ਆਰ. ਦਰਸ਼ੀ ਦੀ ਕਿਤਾਬ ‘ਜਾਂਬਾਜ਼ ਰਾਖਾ’ ਪੜ੍ਹੀ ਜਾਵੇ ਅਤੇ ਸਾਰੇ ਸਰੋਤੇ ਦੇਖਣ ਕਿ ਭਿੰਡਰਾਂਵਾਲਾ ਹਿੰਦੂਆਂ ਪ੍ਰਤੀ ਕੀ ਭਾਵਨਾ ਰੱਖਦਾ ਹੈ। ਜਦੋਂ ਕਿ ਇਕ ਹਿੰਦੂ ਅਫ਼ਸਰ ਏ.ਆਰ. ਦਰਸ਼ੀ ਭਿੰਡਰਾਂਵਾਲੇ ਦੀ ਪ੍ਰਸੰਸਾ ਕਰਦਾ ਨਹੀਂ ਥੱਕਦਾ। ਏ.ਆਰ.ਦਰਸ਼ੀ ਤਾਂ ਗੁਰੂ ਗੋਬਿੰਦ ਸਿੰਘ ਤੋਂ ਬਾਅਦ ਦਾ ਮਰਦ ਸਾਬਤ ਕਰਨਾ ਚਾਹੁੰਦਾ ਹੈ। ਜੇਕਰ ਅੱਜ ਭਿੰਡਰਾਂਵਾਲਾ ਜਿਉਂਦਾ ਹੁੰਦਾ ਤਾਂ ਮੈਂ ਏ.ਆਰ.ਦਰਸ਼ੀ ਨੂੰ ਉਸ ਦੇ ਸਾਹਮਣੇ ਪੇਸ਼ ਕਰਦਾ ਤੇ ਪੁੱਛਦਾ ਕਿ ਏ.ਆਰ.ਦਰਸ਼ੀ ਹਿੰਦੂ ਹੈ ਜਾਂ ਸਿੱਖ ? ਇਹ ਕਿਉਂ ਤੇਰੀ ਸਿਫ਼ਤ ਕਰ ਰਿਹਾ ਹੈ ਅਤੇ ਮੈਂ ਉਹਨਾਂ ਖ਼ਾਲਿਸਤਾਨੀ ਸਿੱਖਾਂ ਨੂੰ ਕਹਾਂਗਾ ਕਿ ਤੁਸੀਂ ਹਿੰਦੂਆਂ ਨੂੰ ਆਪਣਾ ਵੈਰੀ ਮੰਨਦੇ ਹੋ। ਪਰ ਏ.ਆਰ.ਦਰਸ਼ੀ ਦੀ ਲਿਖੀ ਕਿਤਾਬ ‘ਜਾਂਬਾਜ਼ ਰਾਖਾ’ ਭਿੰਡਰਾਂਵਾਲਾ ਦੇ ਉਲਟ ਹੈ ਜਾਂ ਪੱਖ ਵਿਚ ?

ਕੁਝ ਲੋਕਾਂ ਨੇ ਸਿਰਫ਼ ਆਪਣੀ ਰੋਜ਼ੀ ਖ਼ਾਤਰ ਜਾਂ ਪੈਸੇ ਕਮਾਉਣ ਦੀ ਖਾਤਰ ਕਿਤਾਬਾਂ ਛਾਪ ਦਿੱਤੀਆਂ। ਮੈਂ ਅਜਿਹੇ ਲਿਖਾਰੀ ਵੀ ਦੇਖੇ ਜੋ ਬਲਿਊ ਸਟਾਰ ਸਮੇਂ ਆਪਣੇ ਘਰ ਤੋਂ ਬਾਹਰ ਨਹੀਂ ਨਿਕਲੇ, ਪਰ ਕਿਤਾਬਾਂ ਇਸ ਤਰ੍ਹਾਂ ਲਿਖ ਦਿੱਤੀਆਂ, ਜਿਵੇਂ ਹਰਿੰਮਦਰ ਸਾਹਿਬ ਵਿਚ ਬੈਠੇ ਹੋਣ। ਕਈਆਂ ਨੇ ਅੱਤਵਾਦੀ ਲਹਿਰ ਸ਼ੁਰੂ ਹੋਣ ਤੋਂ ਬਾਅਦ ਲੀਡਰ ਬਣਨ ਦੀ ਖ਼ਾਤਰ ਭਿੰਡਰਾਂਵਾਲੇ ਦੇ ਪੱਖ ਵਿਚ ਲਿਖ ਦਿੱਤੀਆਂ। ਸੋ ਅਸਲੀ ਕਹਾਣੀ ਤਾਂ ਸਾਡੇ ਵਰਗੇ ਹੀ ਦੱਸ ਸਕਦੇ ਹਨ, ਜਿਨ੍ਹਾਂ ਨੇ ਵਰ੍ਹਦੀ ਅੱਗ ਵਿਚ ਦੁਸ਼ਮਣ ਨਾਲ ਲੋਹਾ ਲਿਆ ਅਤੇ ਆਪਣੀ ਜਾਨ ਹੱਥ ’ਤੇ ਧਰ ਕੇ ਸ਼ਹੀਦੀ ਨੂੰ ਜੀ ਆਇਆਂ ਆਖਿਆ। ਹਜ਼ਾਰਾਂ ਫ਼ੌਜੀ ਜਵਾਨ ਅੱਖਾਂ ਅੱਗੇ ਸ਼ਹੀਦੀ ਪਾਉਂਦੇ ਦੇਖੇ, ਹਜ਼ਾਰਾਂ ਤੜਪ-ਤੜਪ ਕੇ ਕੁਰਲਾਹਟ ਪਾਉਂਦੇ ਦੇਖੇ। ਇਥੇ ਇਹ ਗੱਲ ਮੈਂ ਜ਼ਰੂਰ ਮੰਨਾਂਗਾ ਕਿ ਇਹ ਇਕ ਸੱਚਾਈ ਹੈ। ਮੈਂ ਗੱਲ ਕਰਦਾ ਸੀ ਕਿ ਕਈ ਦਿੱਲੀ ਬੈਠਿਆਂ ਹੀ ਕਿਤਾਬਾਂ ਵਿਚ ਬਲਿਊ ਸਟਾਰ ਦੀ ਇਕ-ਇਕ ਘੰਟੇ ਦੀ ਕਾਰਵਾਈ ਲਿਖ ਦਿੱਤੀ, ਜੋ ਅਜ ਤਕ ਕਿਤੇ ਪੰਜਾਬ ਵਿਚ ਆਏ ਹੀ ਨਹੀਂ, ਸਿਰਫ਼ ਪੈਸੇ ਦੀ ਖ਼ਾਤਰ ਲਿਖ ਦਿੱਤਾ।

**ਭਿੰਡਰਾਂਵਾਲੇ ਦੇ ਸਾਥੀ**

ਜਦੋਂ ਸਾਰੇ ਅਕਾਲ ਤਖ਼ਤ ’ਤੇ ਫ਼ੌਜ ਦਾ ਕਬਜ਼ਾ ਹੋ ਗਿਆ ਤਾਂ ਭਿੰਡਰਾਂਵਾਲੇ ਦੇ ਬਹੁਤ ਸਾਰੇ ਸਾਥੀ ਫੜੇ ਗਏ, ਕਈ ਫ਼ੌਜ ਅਤੇ ਪੁਲਿਸ ਦੀਆਂ ਅੱਖਾਂ ਵਿਚ ਮਿੱਟੀ ਪਾ ਕੇ ਬਾਅਦ ਵਿਚ ਰੂਪੋਸ਼ ਹੋ ਗਏ। ਇਥੇ ਸਾਡੀ ਫ਼ੌਜ ਤੋਂ ਇਕ ਅਹਿਮ ਗ਼ਲਤੀ ਜ਼ਰੂਰ ਹੋਈ। ਭਿੰਡਰਾਂਵਾਲੇ ਦੇ 133 ਕੱਟੜ ਸਮਰਥਕ ਫ਼ੌਜ ਨਾਲ ਗਾਲ੍ਹਾਂ ਅਤੇ ਧੱਕੋਮੁੱਕੀ ਹੋ ਗਏ। ਸਾਡੇ ਜਵਾਨਾਂ ਨੇ ਉਹਨਾਂ ਦੇ ਹੱਥ ਪਿਛਲੇ ਪਾਸੇ ਰੱਸੇ ਨਾਲ ਬੰਨ੍ਹ ਕੇ ਸਰੋਵਰ ਤੋਂ ਕਾਫ਼ੀ ਦੂਰ ਬਿਠਾ ਦਿੱਤੇ, ਜੋ ਜ਼ਖ਼ਮੀ ਹਾਲਤ ਵਿਚ ਪਾਣੀ ਤੋਂ ਬਿਨਾਂ ਵਿਲ੍ਹਕਦੇ ਹੋਏ ਸਵੇਰੇ ਹੁੰਦੇ ਤਕ ਦਮ ਤੋੜ ਗਏ। ਇਹ ਗੱਲ ਬਾਹਰ ਨਿਕਲ ਗਈ, ਜਿਸ ਕਰਕੇ ਸਾਨੂੰ ਸੀਨੀਅਰ ਅਫ਼ਸਰਾਂ ਅਤੇ 13 ਜਵਾਨਾਂ ਨੂੰ ਕੋਰਟ ਮਾਰਸ਼ਨ ਲਾ ਕੇ ਛੁੱਟੀ ਕਰਨੀ ਪਈ। ਕੁਝ ਕਿਤਾਬਾਂ ਵਾਲਿਆਂ ਨੇ ਜਾਣ-ਬੁਝ ਕੇ ਵੈਦਿਆ ਦਾ ਇਸ ਕਾਰਵਾਈ ਨਾਲ ਨਾਮ ਜੋੜ ਦਿੱਤਾ ਜੋ ਸਰਾਸਰ ਝੂਠ ਸੀ। ਸੋ ਜਿਹੜੇ ਫ਼ੌਜ ਦੇ ਹੱਥ ਆਏ, ਉਹਨਾਂ ਨੂੰ ਫ਼ੌਜੀ ਕੈਂਪਾਂ ਵਿਚ ਲਿਜਾ ਕੇ ਭਿੰਡਰਾਂਵਾਲੇ ਦੀਆਂ ਕੀਤੀਆਂ ਕਾਰਵਾਈਆਂ, ਦੇਸ਼-ਵਿਰੋਧੀ ਕੰਮ ਅਤੇ ਉਸ ਨੇ ਪੰਜਾਬ ਵਿਚ ਬਣਾਏ ਆਪਣੇ ਸੈੱਲਾਂ ਬਾਰੇ ਜਾਣਕਾਰੀ ਲਈ ਇਥੇ ਭਿੰਡਰਾਂਵਾਲੇ ਨੇ ਆਪਣੀ ਧਾਂਕ ਬਣਾਉਣ ਲਈ ਕੀਤੇ ਕੁਝ ਕੰਮ, ਜੋ ਉਸ ਦੇ ਚੇਲਿਆਂ ਤੋਂ ਪਤਾ ਲੱਗੇ, ਉਹ ਲਿਖਣ ਜਾ ਰਿਹਾ ਹਾਂ।

ਤੁਸੀਂ ਆਪ ਫ਼ੈਸਲਾ ਕਰੋ ਕਿ ਇਕ ਆਪਣੇ ਆਪ ਨੂੰ ਰੱਬ ਦਾ ਨਜ਼ਦੀਕੀ ਕਹਾਉਣ ਵਾਲਾ, ਲੋਕਾਂ ਨੂੰ ਗ਼ੁਲਾਮੀ ਵਿਚੋਂ ਕੱਢਣ ਵਾਲਾ ਮਸੀਹਾ ਪੇਸ਼ ਹੋਣ ਵਾਲਾ ਕਿਹੋ ਜਿਹੀਆਂ ਕਾਰਵਾਈਆਂ ਕਰ ਕੇ ਲੀਡਰ ਬਣਿਆ। ਕੀ ਗੁਰੂ ਨਾਨਕ ਜੀ ਦਾ ਇਹ ਰਾਹ ਸੀ ਕਿ ਲੋਕਾਂ ਨੂੰ ਆਪਣੇ ਆਪ ਵਿੱਚ ਰੱਬੀ ਕਰਾਮਾਤ ਹੋਣ ਦਾ ਵਹਿਮ ਪਾਵੇ? ਅਕਾਲ ਤਖ਼ਤ ਤੋਂ ਫੜਿਆ ਗਿਆ ਜਸਵਿੰਦਰ ਸਿੰਘ ਖ਼ਾਲਸਾ ਦੀ ਕਹਾਣੀ ਭਿੰਡਰਾਂਵਾਲੇ ਦੇ ਪ੍ਰਤੀ ਇਸ ਤਰ੍ਹਾਂ ਹੈ- ਜਦੋਂ ਭਿੰਡਰਾਂਵਾਲੇ ਨੇ 30 ਸਾਲ ਭਗਤੀ ਵਿਚ ਲੰਘ ਲਏ ਤੇ ਰੱਬ ਨੇ ਮਿਲਿਆ ਤਾਂ ਉਸ ਨੇ ਗੋਦਾਵਰੀ ਨਦੀ ਦੇ ਕਿਨਾਰ ਹਜ਼ੂਰ ਸਾਹਿਬ 40 ਦਿਨ ਘੋਰ ਤਪ ਕੀਤਾ ਅਤੇ ਪ੍ਰਣ ਕੀਤਾ ਕਿ ਜੇ ਰੱਬ ਨਾ ਮਿਲਿਆਂ ਤਾਂ ਉਹ ਗੋਦਾਵਰੀ ਨਦੀ ਵਿਚ ਛਾਲ ਮਾਰ ਦੇਵੇਗਾ। ਉਸ ਨੇ ਨਦੀ ਵਿਚ ਛਾਲ ਮਾਰ ਦਿੱਤੀ, ਪਰ ਡੁੱਬਿਆ ਨਹੀਂ। ਨਹਿਰ ਵਿਚੋਂ ਰੱਬ ਦੀ ਕਰਾਮਾਤ ਨਾਲ ਬਾਹਰ ਨਿਕਲ ਆਇਆ ਅਤੇ ਬਾਹਰ ਗੁਰੂ ਗੋਬਿੰਦ ਸਿੰਘ ਖੜੇ ਸਨ। ਉਨਹਾਂ ਨੇ ਗਲਵੱਕੜੀ ਵਿਚ ਲੈ ਲਿਆ ਅਤੇ ਕੋਈ ਬ੍ਰਹਮ ਗਿਆਨ ਉਸ ਨੂੰ ਦੇ ਦਿੱਤਾ ਅਤੇ ਕਿਹਾ ਅਸੀਂ ਇਥੋਂ ਹੀ ਬੰਦੇ ਬਹਾਦਰ ਨੂੰ ਖ਼ਾਲਸਾ ਰਾਜ ਬਣਾਉਣ ਲਈ ਤੋਰਿਆ ਸੀ, ਅੱਜ ਤੈਨੂੰ ਵੀ ਇਹੀ ਕੰਮ ਸੌਂਪਦੇ ਹਾਂ। ਰੱਬ ਦੀਆਂ ਸਾਰੀਆਂ ਕਰਾਮਾਤਾਂ ਤੇਰੇ ਵਿਚ ਹੋਣਗੀਆਂ। ਫੇਰ ਭਿੰਡਰਾਂਵਾਲਾ ਗੱਦੀ ’ਤੇ ਬੈਠ ਗਿਆ। ਸਾਰੀਆਂ ਕਰਾਮਾਤਾਂ ਉਸ ਵਿਚ ਆ ਗਈਆਂ। ਮੈਨੂੰ ਜਸਵਿੰਦਰ ਸਿੰਘ ਖ਼ਾਲਸਾ ’ਤੇ ਤਰਸ ਆ ਰਿਹਾ ਸੀ।

ਜੇ ਕਰਾਮਾਤ ਹੁੰਦੀ, ਫੇਰ ਗੋਲੀ ਕਿਉਂ ਚੱਲਦੀ? ਇਸੇ ਤਰ੍ਹਾਂ ਫੜਿਆ ਗਿਆ ਲਾਭ ਸਿੰਘ ਖ਼ਾਲਸਾ ਵੀ ਇਸੇ ਤਰ੍ਹਾਂ ਦੇ ਗੁਣਗਾਨ ਕਰ ਰਿਹਾ ਸੀ। ਕਪੂਰਥਲਾ ਜ਼ਿਲ੍ਹੇ ਨਾਲ ਸੰਬੰਧਿਤ ਧੀਰ ਸਿੰਘ ਖ਼ਾਲਸਾ ਇਸ ਤਰ੍ਹਾਂ ਦੀ ਕਹਾਣੀ ਦੱਸਦਾ ਸੀ ਕਿ ਉਸ ਦਾ 14 ਸਾਲ ਦਾ ਲੜਕਾ ਸੀ, ਜਿਸ ਦਾ ਜਿਗਰ ਬਿਲਕੁਲ ਖ਼ਰਾਬ ਹੋ ਗਿਆ ਸੀ ਤੇ ਜਿਗਰ ਦਾ ਅਸਰ ਕਿਡਨੀਆਂ ’ਤੇ ਪੈਂਦਾ ਗਿਆ ਅਤੇ ਮੇਰਾ ਲੜਕਾ ਸਿਰਫ਼ ਤਰਲ ਪਦਾਰਥ ’ਤੇ ਹੀ ਨਿਰਭਰ ਰਹਿ ਗਿਆ ਸੀ। ਅਖ਼ੀਰ ਮੈਂ ਥੱਕ ਹਾਰ ਕੇ ਆਪਣੇ ਲੜਕੇ ਸਮੇਤ ਭਿੰਡਰਾਂਵਾਲੇ ਦੀ ਸ਼ਰਨ ਆ ਗਿਆ ਅਤੇ ਸਾਰੀ ਕਹਾਣਈ ਦੱਸੀ ਅਤੇ ਆਪਣੇ ਆਪ ਨੂੰ ਧਰਮ ਯੁੱਧ ਵਿਚ ਅਰਪਣ ਹੋਣ ਬਾਰੇ ਕਹਿ ਦਿੱਤਾ। ਭਿੰਡਰਾਂਵਾਲਾ ਹੱਸ ਪਿਆ ਅਤੇ ਕਹਿ ਦਿੱਤਾ, ਉਸ ਨੂੰ ਅੰਮ੍ਰਿਤ ਛਕਵਾ ਕੇ ਸਾਰਾ ਅਖੰਡ ਪਾਠ ਸੁਣਵਾਉਂ। ਅਸੀਂ ਇਸੇ ਤਰ੍ਹਾਂ ਕੀਤਾ। ਮੇਰਾ ਲੜਕਾ ਬਿਲਕੁਲ ਠੀਕ ਹੋ ਗਿਆ ਅਤੇ ਮੈਂ ਵਾਅਦੇ ਮੁਤਾਬਕ ਭਿੰਡਰਾਂਵਾਲੇ ਕੋਲ ਰੁਕ ਗਿਆ। ਮੈਂ ਇਹ ਗੱਲ ਸੋਚ ਕੇ ਅੱਜ ਵੀ ਹੱਸਦਾ ਹਾਂ ਜਦੋਂ ਬਾਅਦ ਵਿਚ ਇਸ ਨੂੰ 12 ਸਾਲ ਦੀ ਕੈਦ ਹੋਈ।

ਇਸੇ ਤਰ੍ਹਾਂ ਅਨ੍ਹੀ ਸ਼ਰਧਾ ਰੱਖਣ ਵਾਲਾ ਇਕ ਅਨਪੜ੍ਹ ਲਖਵਿੰਦਰ ਸਿੰਘ ਜੋ ਅੰਮ੍ਰਿਤਸਰ ਜ਼ਿਲ੍ਹੇ ਦਾ ਜੰਮਲਪ ਸੀ, ਛੋਟਾ ਹੁੰਦਾ ਆਪਣੇ ਚਾਚੇ ਨਾਲ ਗੁਹਾਟੀ ਸਾਈਡ ਚਲਾ ਗਿਆ।ਉਸ ਦੀ ਕਹਾਣੀ ਮੁਤਾਬਕ ਉਹ ਪਿਛਲੇ 7 ਸਾਲ ਤੋਂ ਲਗਾਤਾਰ ਕੋਲੇ ਦੀ ਖਾਣ ਵਿਚ ਕੰਮ ਕਰਦਾ ਸੀ। ਇਕ ਦਿਨ ਅਚਾਨਕ ਜ਼ਮੀਨ ਥੱਲੇ ਨੂੰ 40 ਫੁਟ ਧਸ ਗਈ। ਉਸ ਮਤਾਬਕ ਥੋੜ੍ਹੀ-ਮੋਟੀ ਜ਼ਮੀਨ ਖਾਣਾਂ ਵਿੱਚ ਧਸਦੀ ਰਹਿੰਦੀ ਹੈ ਪਰ ਅਸੀਂ 13 ਜਾਣੇ ਥੱਲੇ ਚਲੇ ਗਏ। ਵੱਡੇ ਆਕਾਰ ਦੇ ਕੋਲੇ ਦੇ ਪੱਥਰਾਂ ਉਪਰੋਂ ਖ਼ਾਲੀ ਥਾਂ ਢੱਕ ਲਈ। ਅਸੀਂ 13 ਜਣੇ ਖਾਣ

ਵਿੱਚ ਥੱਲੇ ਢੱਕੇ ਗਏ ਤੇ ਥੋੜ੍ਹੀ ਜਿਹੀ ਜਗ੍ਹਾ ਬਚੀ ਜਿਸ ਵਿਚ 13 ਜਾਣਿਆਂ ਦਾ ਦਮ ਘੁਟਣ ਲੱਗਾ। ਉਪਰੋਂ ਹਨੇਰਾ ਹੋ ਗਿਆ। ਏਨੀ ਡੂੰਘੀ ਥਾਂ ’ਤੇ ਮਦਦ ਛੇਤੀ ਨਾ ਮਿਲੀ। ਮੈਂ ਭਿੰਡਰਾਂਵਾਲੇ ਦੀਆਂ ਟੇਪਾਂ ਸੁਣਦਾ ਹੁੰਦਾ ਸੀ। ਮੈਂ ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੂੰ ਹਾਜ਼ਰ-ਨਾਜ਼ਰ ਜਾਣ ਕੇ ਅਰਦਾਸ ਬੇਨਤੀ ਕੀਤੀ ਕਿ ਅਗਰ ਤੁਸੀਂ ਮੈਨੂੰ ਜਾਨ ਬਖ਼ਸ਼ ਦੇਵੋ ਤਾਂ ਮੈਂ ਸਾਰੀ ਉਮਰ ਭਿੰਡਰਾਂਵਾਲੇ ਦੇ ਲੇਖੇ ਲਾ ਦੇਵਾਂਗਾ। ਅੰਦਰ ਦਮ ਘੁਟਣ ਕਰਕੇ ਚੀਕਾਂ-ਰੌਲੀ ਪੈ ਗਈ। ਸਾਰੇ ਮਜ਼ਦੂਰ ਨੀਮ-ਬੇਹੋਸ਼ੀ ਵਿਚ ਚਲੇ ਗਏ। ਸਾਡੇ ਤਕ ਮਦਦ ਸਾਢੇ ਅੱਠ ਘੰਟੇ ਬਾਅਦ ਪਹੁੰਚੀ। ਉਨਹਾਂ ਵਿਚ ਸਿਰਫ਼ ਮੈਂ ਹੀ ਜਿਉਂਦਾ ਨਿਕਲਿਆ, ਬਾਕੀ ਸਾਰੇ ਮਜ਼ਦੂਰ ਮਾਰੇ ਗਏ। ਮੇਰਾ ਵਿਆਹ ਨਹੀਂ ਹੋਇਆ ਸੀ, ਮੈਂ ਚੌਥੇ ਦਿਨ ਸਿੱਧਾ ਹੀ ਅੰਮ੍ਰਿਤਸਰ ਭਿੰਡਰਾਂਵਾਲੇ ਕੋਲ ਪਹੁੰਚ ਗਿਆ। ਇਸੇ ਤਰ੍ਹਾਂ ਭਿੰਡਰਾਂਵਾਲੇ ਕੋਲ ਇਹੋ ਜਿਹੀ ਮੋਟੀ ਅਕਲ ਦੇ ਮਾਲਕ ਅਨਪੜ੍ਹਾਂ ਦੇ ਟੋਲੇ ਜ਼ਿਆਦਾ ਇਕੱਠੇ ਹੋਏ ਸਨ। ਇਹਨਾਂ ਵਿਚ ਕਈ ਪੜ੍ਹੇ-ਲਿਖੇ ਵੀ ਸਨ। ਪਰ ਹੈਰਾਨੀ ਹੁੰਦੀ ਹੈ ਕਿ ਬਹੁਤ ਜ਼ਿਆਦਾ ਪੜ੍ਹੇ-ਲਿਖੇ ਵੀ ਭਿੰਡਰਾਂਵਾਲੇ ਲਈ ਵੀ ਮਰ-ਮਿਟਣ ਲਈ ਤਤਪਰ ਰਹਿੰਦੇ ਸਨ। ਨਵਜੋਤ ਸਿੰਘ, ਜੋ ਅਖ਼ੀਰਲੇ ਦਿਨ ਅਕਾਲ ਤਖ਼ਤ ਵਿਚੋਂ ਬਾਹਰ ਨਿਕਲਿਆ, ਉਹ ਪੜ੍ਹਿਆ ਲਿਖਿਆ ਇਨਸਾਨ ਸੀ, ਉਸ ਮੁਤਾਬਕ ਉਹ ਰੇਲਵੇ ਵਿਚ ਚੈਕਰ ਸੀ। ਉਹ ਰੇਲ ਦੇ ਡਰਾਈਵਰ ਕੋਲ ਆ ਕੇ ਬੈਠ ਗਿਆ। ਅਚਾਨਕ ਉੱਚੀ-ਉੱਚੀ ਕਰਲਾਉਣ ਲੱਗਾ ਕਿ ਸਾਹਮਣੇ ਪੁਲ ਦਾ ਇਕ ਪਾਸ ਟੇਢਾ ਹੋਇਆ ਦਿਸਿਆ। ਅਗਰ ਹੁਣ ਬਰੇਕ ਇਕਦਮ ਪੂਰੀ ਖਿੱਚੀ ਜਾਂਦੀ ਤਾਂ ਬਹੁਤ ਡੱਬੇ ਪਟੜੀ ਤੋਂ ਥੱਲੇ ਲਹਿ ਸਕਦੇ ਸਨ ਅਤੇ ਸਵਾਰੀਆਂ ਮੌਤ ਦੇ ਮੂੰਹ ਚ ਜਾ ਸਕਦੀਆਂ ਸਨ। ਅਚਾਨਕ ਮੈਨੂੰ ਭਿੰਡਰਾਂਵਾਲੇ ਦੀਆਂ ਉਹ ਗੱਲਾਂ ਯਾਦ ਆਈਆਂ ਜਿਨ੍ਹਾਂ ਵਿਚ ਉਹ ਕਥਾ ਕਰਦੇ ਕਿਹਾ ਕਰਦੇ ਸੀ ਕਿ ਰੱਬ ਉਹ ਚੀਜ਼ ਕਰਨ ਵਿਚ ਸਮਰੱਥ ਹੈ ਜਿਸ ਤਕ ਆਪਣੀ ਸੋਚ ਪਹੁੰਚ ਨਹੀਂ ਸਕਦੀ। ਸੋ ਮੈਂ ਬਿਨਾਂ ਬਹੁਤਾ ਸੋਚੇ ਭਿੰਡਰਾਂਵਾਲੇ ਨੂੰ ਯਾਦ ਕਰ ਕੇ ਬਰੇਕਾਂ ਡਰਾਈਵਰ ਦੇ ਪੁੱਛੇ ਬਗ਼ੈਰ ਲਾ ਦਿੱਤੀਆਂ। ਡਰਾਈਵਰ ਚੀਕਾਂ ਮਾਰਨ ਲੱਗਾ, ਰੇਲ ਦੇ ਚੱਕਿਆਂ ਵਿਚੋਂ ਚੰਗਿਆੜੇ ਨਿਕਲਣ ਲੱਗੇ ਪਰ ਰੱਬ ਦੀ ਕਿਰਪਾ ਨਾਲ ਬਿਨਾਂ ਨੁਕਸਾਨ ਪੁਲ ਤੋਂ ਪਹਿਲਾ ਰੇਲ ਰੁਕ ਗਈ। ਮੈਂ ਪੂਰੇ 6 ਮਹੀਨੇ ਬਾਅਦ ਅਸਤੀਫ਼ਾ ਦੇ ਕੇ ਭਿੰਡਰਾਂਵਾਲੇ ਕੋਲ ਆ ਗਿਆ।

ਇਸੇ ਤਰ੍ਹਾਂ ਜਸਮੇਲ ਸਿੰਘ ਜੋ ਪਹਿਲਾਂ ਇੱਕ ਕੱਟੜ ਕਾਮਰੇਡ ਸੀ, ਉਸ ਮੁਤਾਬਕ ਉਸ ਨੇ ਇਕ ਸਟੇਜ ਤੋਂ ਨਿਕਲ ਰਹੇ ਭਿੰਡਰਾਂਵਾਲੇ ਨੂੰ ਕਿਹਾ ਕਿ ਉਹ ਇਕ ਵਿਹਲੜ ਸਾਧ ਫਿਰਦਾ ਹੈ ਅਤੇ ਨਾਲ ਵਿਹਲੜ 100 ਬੰਦਾ ਹੋਰ ਲਈ ਫਿਰਦਾ ਹੈ। ਇਹ ਦੇਸ਼ ਕਿਥੇ ਤਰੱਕੀ ਕਰ ਲਵੇਗਾ ਜਿਥੇ ਹਜ਼ਾਰਾਂ ਇਹੋ ਜਿਹੇ ਸਾਧ ਫਿਰਦੇ ਹੋਣ ਅਤੇ ਲੱਖਾਂ ਹੀ ਵਿਹਲੜ ਉਹਨਾਂ ਦੇ ਮਗਰ ਫਿਰਦੇ ਹੋਣ। ਤਾਂ ਨਾਲ ਦੇ ਸਿਘ ਫੜ ਕੇ ਕੁੱਟਣ ਹੀ ਲੱਗੇ ਸਨ ਕਿ ਏਨੇ ਚਿਰ ਨੂੰ ਭਿੰਡਰਾਂਵਾਲੇ ਦੇ ਇਸ਼ਾਰੇ ’ਤੇ ਹਟ ਗਏ ਅਤੇ ਨਾਲ ਹੀ ਕਿਹਾ ਕਿ ਤੂੰ ਸਾਨੂੰ ਵਿਹਲੜ ਕਿਹਾ, ਸਾਨੂੰ ਕੋਈ ਗੁੱਸਾ ਨਹੀਂ, ਪਰ ਆਹ ਜਿਹੜੇ ਮੇਰੇ ਨਾਲ ਜੋ ਸਿੰਘ ਹਨ, ਆਪਣਾ ਘਰ-ਬਾਰ ਛੱਡ ਕੇ ਮੇਰੇ ਨਾਲ ਫਿਰਦੇ ਹਨ, ਇਨਹਾਂ ਨੂੰ ਕੋਈ ਮਾੜਾ ਆਖੇ ਤਾਂ ਮੈਨੂੰ ਦੁੱਖ ਲੱਗਦਾ ਹੈ। ਜਾ ਤੂੰ ਵੀ ਕੋਈ ਕੰਮ ਕਾਰ ਜੋਗਾ ਨਹੀਂ ਰਹੇਂਗਾ। ਮੈਂ ਅੰਦਰੋ-ਅੰਦਰ ਹੱਸਿਆ, ਪਰ ਪੰਜਵੇਂ ਕੁ ਦਿਨ ਮੇਰੇ ਜੋੜਾਂ ਵਿਚ ਦਰਦ ਸ਼ੁਰੂ ਹੋ ਗਿਆ। ਮੈਂ ਮੰਜੇ ਵੱਲ ਵਧਣਾ ਸ਼ੁਰੂ ਹੋਇਆ, ਡਾਕਟਰਾਂ ਕੋਲ ਦਵਾਈ ਸ਼ੁਰੂ ਹੋ ਗਈ। ਉਪਰੰਤ 3 ਕੁ ਮਹੀਨਿਆਂ ਤਕ ਜ਼ੁਬਾਨ ਵੀ ਰੁਕਣ ਲੱਗ ਪਈ। ਅਖ਼ੀਰ ਜਦੋਂ ਘਰਦਿਆਂ ਨਾਲ ਗੱਲ ਸਾਂਝੀ ਹੋਈ ਤਾਂ ਉਹਨਾਂ ਨੂੰ ਦੱਸਿਆ। ਅਖ਼ੀਰ ਭਿੰਡਰਾਂਵਾਲੇ ਦੇ ਕਹੇ ਸ਼ਬਦ ਕੰਨਾਂ ਵਿਚ ਵੱਜੇ ਅਤੇ ਮੈਂ ਰਿਸ਼ਤੇਦਾਰਾਂ ਕੋਲ ਵੀ ਗੱਲ ਕੀਤੀ।

ਮੇਰਾ ਸਹੁਰਾ ਸਾਹਿਬ ਥੋੜ੍ਹਾ-ਬਹੁਤ ਧਾਰਮਿਕ ਬਿਰਤੀ ਦੇ ਸਨ, ਮੈਨੂੰ ਮੋਢਿਆਂ ’ਤੇ ਬਿਠਾ ਕੇ ਅਕਾਲ ਤਖ਼ਤ ਲੈ ਗਏ, ਮੇਰੇ ਘਰਦਿਆਂ ਨੇ ਤਰਲੇ ਕੀਤੇ ਤਾਂ ਭਿੰਡਰਾਂਵਾਲਿਆਂ ਨੇ ਕਿਹਾ ਜੇਕਰ ਇਹ ਸਾਰੇ ਸਿੰਘ ਅਰਦਾਸ ਕਰ ਦੇਣ ਤਾਂ ਇਹ ਠੀਕ ਹੋ ਜਾਏਗਾ। ਸਾਰੇ ਸਿੰਘ ਜੋ ਉਸ ਵਕਤ ਸਨ, ਛੇਤੀ ਮੰਨ ਗਏ। ਅਰਦਾਸ ਹੋਈ ਅਤੇ ਉਸ ਤੋਂ ਬਾਅਦ ਘਰ ਵਾਪਸੀ ਹੋਈ। ਪੂਰੇ ਦੋ ਮਹੀਨਿਆਂ ਵਿਚ ਮੈਂ ਨੌਂ-ਬਰ-ਨੌਂ ਹੋ ਗਿਆ ਅਤੇ ਪੱਕਾ ਮਨ ਬਣਾ ਕੇ ਭਿੰਡਰਾਂਵਾਲੇ ਕੋਲ ਆ ਗਿਆ।

ਇਹ ਉਹਨਾਂ ਲੋਕਾਂ ਦੀਆਂ ਕਹਾਣੀਆਂ ਹਨ, ਜੋ ਲੋਕ ਭਿੰਡਰਾਂਵਾਲੇ ਨੂੰ ਕਰਾਮਾਤੀ ਮੰਨਦੇ ਸਨ। ਕੀ ਇਹੋ ਜਿਹੇ 21ਵੀਂ ਸਦੀ ਵਿਚ ਤਰੱਕੀ ਕਰਨਗੇ? ਇਸੇ ਤਰ੍ਹਾਂ ਗੁਰਦਿਆਲ ਸਿੰਘ ਜੋ ਕਿ ਪੜ੍ਹਿਆ-ਲਿਖਿਆ ਬਜ਼ੁਰਗ ਇਨਸਾਨ ਸੀ, ਉਹ ਬਿਜਲੀ ਬੋਰਡ ਵਿਚ ਐਸ.ਡੀ.ਓ. ਦੀ ਪੋਸਟ ਤੋਂ ਰਿਟਾਇਰ ਹੋਇਆ ਸੀ। ਉਹ ਦੀ ਕਹਾਣੀ ਮੁਤਾਬਕ ਬੰਡਰਾਂਵਾਲਾ 1978 ਤੋਂ ਬਾਅਦ ਆਪਣਾ ਜਥਾ ਲੈ ਕੇ ਉਹਨਾਂ ਦੇ ਘਰ ਪੈਰ ਪਾਉਂਦੇ ਸੀ, ਉਹਨਾਂ ਨਾਲ ਬਹੁਤ ਪਿਆਰ ਸੀ। ਗੁਰਦਿਆਲ ਸਿੰਘ ਮੁਤਾਬਕ ਉਹਨਾਂ ਨੇ ਆਪਣੀ ਪੋਤਰੀ ਦਾ ਵਿਆਹ 1977 ਵਿਚ ਕੀਨੀਆ ਗਏ ਇਕ ਪੁਰਾਣੇ ਸਿੱਖ ਪਰਿਵਾਰ ਸੁਰਜਨ ਸਿੰਘ ਦੇ ਲੜਕੇ ਨਾਲ ਕੀਤਾ ਸੀ। ਸਹੁਰਾ ਪਰਿਵਾਰ, ਲੜਕੀ ਦਾ ਘਰਵਾਲਾ, ਸੱਸ, ਸਹੁਰਾ ਬਹੁਤ ਤੰਗ ਕਰਨ ਲੱਗੇ। ਲੜਕੀ ਨੇ ਡੇਢ ਸਾਲ ਬਾਅਦ ਦੁੱਖ ਭਰੀਆਂ ਚਿੱਠੀਆਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ਪਰ ਕੀਨੀਆ ਵਿਚ ਉਹਨਾਂ ਦਾ ਹੋਰ ਕੋਈ ਵੀ ਨਹੀਂ ਸੀ, ਵਿਚੋਲੇ ਵੀ ਮੁੰਡੇ ਦਾ ਪੱਖ ਰੱਖਦੇ ਸਨ। ਭਾਵੇਂ ਮੁੰਡੇ ਨੇ ਕੇਸ ਅਤੇ ਦਾੜ੍ਹੀ ਰੱਖੇ ਹੋਏ ਸਨ, ਪਰ ਉਹ ਸ਼ਰਾਬ ਬਹੁਤ ਪੀਂਦਾ ਸੀ। ਵਿਚੋਲਿਆਂ ਨੇ ਪਹਿਲਾਂ ਗੁਰਸਿੱਖ ਕਹਿ ਕੇ ਰਿਸ਼ਤਾ ਕਰਵਾਇਆ ਸੀ। ਸਮਾਂ ਬੀਤਦਾ ਗਿਆ, ਅਸੀਂ ਦੁੱਖ ਨੂੰ ਪੀਂਦੇ ਰਹੇ। ਮੇਰੀ ਘਰ ਵਾਲੀ ਨੇ ਕਈ ਵਾਰ ਭਿੰਡਰਾਂਵਾਲੇ ਨੂੰ ਬੇਨਤੀ ਕਰਨ ਲਈ ਕਿਹਾ, ਪਰ ਮੈਂ ਇਹੋ ਜਿਹੀ ਬੇਨਤੀ ਨਹੀਂ ਕਰਨਾ ਚਾਹੁੰਦਾ ਸੀ। ਗੁਰਦਿਆਲ ਸਿੰਘ ਜਦੋਂ ਇਹ ਕਹਾਣੀ ਸਿੱਖ ਫ਼ੌਜੀਆਂ ਨੂੰ ਸੁਣਾ ਰਿਹਾ ਸੀ, ਉਹ ਸ਼ਰਧਾ ਨਾਲ ਹੱਥ ਜੋੜੀ ਬੈਠਾ ਸੀ। ਉਹ ਵਾਰ-ਵਾਰ ਭਿੰਡਰਾਂਵਾਲੇ ਨੂੰ ਅੰਤਰਜਾਮੀ ਕਹਿ ਰਿਹਾ ਸੀ। ਉਸ ਮੁਤਾਬਕ ਇਕ ਦਿਨ ਭਿੰਡਰਾਂਵਾਲਾ ਜਥੇ ਸਮੇਤ ਉਹਨਾਂ ਦੇ ਘਰ ਬੈਠ ਸੀ। ਅਚਾਨਕ ਡਾਕੀਏ ਨੇ ਤਾਰ ਵਿਆਂਦੀ, ਇਸ ਤੋਂ ਪਹਿਲਾਂ ਇਸ ਤਾਰ ਨੂੰ ਕੋਈ ਹੋਰ ਪੜ੍ਹਦਾ, ਭਿੰਡਰਾਂਵਾਲੇ ਨੇ ਤਾਰ ਮੰਗਵਾ ਕੇ ਪੜ੍ਹ ਲਈ ਅਤੇ ਬੜੇ ਗੁੱਸੇ ਨਾਲ ਮੈਨੂੰ ਕਿਹਾ ਕਿ ਤੁਸੀਂ ਪਹਿਲਾਂ ਮੇਰੇ ਕੋਲ ਗੱਲ ਕਿਉਂ ਨਹੀਂ ਕੀਤੀ। ਗੁਰਦਿਆਲ ਸਿੰਘ ਭੁੱਬੀ ਰੋ ਪਿਆ। ਭਿੰਡਰਾਂਵਾਲੇ ਨੇ ਧੀਰਜ ਰੱਖਣ ਲਈ ਕਿਹਾ ਅਤੇ ਉਸੇ ਵੇਲੇ ਘਰਦਿਆਂ ਨੂੰ ਤਾਕੀਦ ਕੀਤੀ ਕਿ ਅਖੰਡ ਪਾਠ ਦੀ ਤਿਆਰੀ ਕਰੋ। ਇਸ ਪਾਠ ਵਿਚ ਭਿੰਡਰਾਂਵਾਲੇ ਨੇ ਆਪ ਵੀ ਪਾਠ ਕੀਤਾ। ਉਸ ਨੇ ਸਾਰੇ ਪਰਿਵਾਰ ਨੂੰ ਦੋ-ਦੋ ਜਣੇ ਕਰ ਕੇ ਪਾਠ ਸੁਣਨ ਦੀ ਤਾਕੀਦ ਕੀਤੀ, ਜਿਵੇਂ ਹੀ ਪਾਠੀਆਂ ਦੀ ਡਿਊਟੀ ਬਦਲਦੀ, ਉਸੇ ਤਰ੍ਹਾਂ ਘਰ ਦੇ ਦੋ ਜੀਅ ਬਦਲ ਜਾਂਦੇ। ਭੋਗ ਪੈ ਗਿਆ। ਭਿੰਡਰਾਂਵਾਲਾ ਗੁਰੂ ਸਾਹਿਬ ’ਤੇ ਭਰੋਸਾ ਰੱਖਣ ਲਈ ਕਹਿ ਕੇ ਚਲਾ ਗਿਆ। ਉਸ ਸਮੇਂ ਆਮ ਲੋਕਾਂ ਦੇ ਘਰ ਫ਼ੋਨ ਨਹੀਂ ਸਨ। ਗੁਰਦਿਆਲ ਸਿੰਘ ਮੁਤਾਬਕ ਹਫ਼ਤੇ ਕੁ ਬਾਅਦ ਉਹਨਾਂ ਦੇ ਸ਼ਹਿਰ (ਪਟਿਆਲਾ) ਘਰ ਦੇ ਕੋਲ ਲੱਗੇ ਪੈਟਰੋਲ ਪੰਪ ਵਾਲਿਆਂ ਦਾ ਭਈਆ ਆਇਆ। ਉਹਨਾਂ ਦੇ ਘਰ ਸੁਨੇਹਾ ਦਿੱਤਾ ਕਿ ਆਪ ਕਾ ਫ਼ੋਨ ਬਾਹਰ ਸੇ ਆਇਆ ਹੈ ਪੰਪ ਪਰ, ਲਾਲਾ ਜੀ ਨੇ ਐਨੇ ਕੋ ਕਹਾ ਹੈ। ਗੁਰਦਿਆਲ ਸਿੰਘ ਦੇ ਮੁਤਾਬਕ ਉਹਨਾਂ ਦੇ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ ਕਿ ਉਹਨਾਂ ਦੀ ਪੋਤਰੀ ਨੇ ਕੋਈ ਭਾਣਾ ਨਾ ਵਰਤਾ ਦਿੱਤਾ ਹੋਵੇ। ਜਦੋਂ ਸਾਰਾ ਟੱਬਰ ਪੰਪ ’ਤੇ ਪਹੁੰਚਿਆਂ ਤਾਂ ਉਥੇ ਕਹਾਣੀ ਹੋਰ ਸੀ। ਪਿਛਲੇ ਦੋ ਦਿਨਾਂ ਤੋਂ ਉਹਨਾਂ ਦੀ ਪੋਤਰੀ ਦੇ ਸਹੁਰਾ ਪਰਿਵਾਰ ਦਾ ਇਕ ਵੀ ਜੀਅ ਸੌਂ ਨਹੀਂ ਸੀ ਸਕਿਆ, ਜਦੋਂ ਵੀ ਕੋਈ ਸੌਂਦਾ, ਉਹਨਾਂ ਦੀ ਛਾਤੀ ’ਤੇ ਪੈਰ ਰੱਖ ਲੈਂਦਾ ਹੈ ਅਤੇ ਸਾਡੀਆਂ ਚੀਕਾਂ ਨਿਕਲ ਜਾਂਦੀਆਂ ਹਨ। ਫੇਰ ਗੁਰਦਿਆਲ ਸਿੰਘ ਨੂੰ ਸਾਰੀ ਕਹਾਣੀ ਦ4ਸੀ, ਉਸ ਵੇਲੇ ਅੰਮ੍ਰਿਤਸਰ ਵੱਲ ਤੁਰੇ। ਅੱਗੇ ਜਾਂਦਿਆਂ ਨੂੰ ਸਾਨੂੰ ਦੇਖ ਕੇ ਸੰਤ ਹੱਸ ਪਏ, ਉਹਨਾਂ ਨੇ ਕਿਹਾ ਜੇ ਸਾਰੇ ਅੰਮ੍ਰਿਤ ਛਕਣ ਦਾ ਪ੍ਰਣ ਕਰਨ, ਅਸੀਂ ਪੰਜਾਂ ਪਿਆਰਿਆਂ ਤੋਂ ਅਰਦਾਸ ਕਰਵਾ ਦਿੰਦੇ ਹਾਂ। ਉਸ ਸਮੇਂ ਅਕਾਲ ਤਖ਼ਤ ਤੋਂ ਗੁਰੂ ਘਰ ਦੇ ਟੈਲੀਫ਼ੋਨ ਤੋਂ ਫ਼ੋਨ ਕੀਤਾ, ਸਾਰਾ ਪਰਿਵਾਰ ਉਸੇ ਸਮੇਂ ਮੰਨ ਗਿਆ। ਸੰਤਾਂ ਨੇ ਅਰਦਾਸ ਕਰਵਾਈ, ਉਹਨਾਂ ਦੇ ਘਰ ਸ਼ਾਂਤੀ ਵਾਪਸ ਆਈ। ਉਸ ਤੋਂ ਇਕ ਮਹੀਨਾ ਬਾਅਦ ਸਾਰਾ ਟੱਬਰ ਇੰਡੀਆ ਆਇਆ। ਇਸ ਸਮੇਂ ਸੰਤ ਬੰਬਈ ਗਏ ਹੋਏ ਸਨ। ਸਾਰਾ ਪਰਿਵਾਰ ਮਗਰੇ ਹੀ ਬੰਬਈ ਚਲਾ ਗਿਆ ਅਤੇ ਸੰਤਾਂ ਨੇ ਸਾਰਿਆਂ ਨੂੰ ਚੰਗਾ ਉਪਦੇਸ਼ ਦੇ ਕੇ ਆਪਣੀ ਨੂੰਹ ਨੂੰ ਧੀ ਸਮਝਣ ਲਈ ਕਿਹਾ ਅਤੇ ਅੰਮ੍ਰਿਤ ਛਕਾਇਆ। ਇਸ ਤੋਂ ਉਪਰੰਤ ਵਾਪਸ ਪੰਜਾਬ ਆ ਗਏ।

ਅਕਾਲ ਤਖ਼ਤ ਤੋਂ ਫੜੇ ਇਹ ਕਈ ਕੱਟੜਪੰਥੀ ਭਿੰਡਰਾਂਵਾਲੇ ਦੇ ਅੱਗ-ਲਾਊ ਪ੍ਰਚਾਰ ਕਾਰਨ ਉਸ ਵੱਲ ਖਿੱਚੇ ਗਏ ਅਤੇ ਜਿਹੜੇ ਇਸ ਨੂੰ ਕਰਾਮਾਤੀ ਸਮਝਦੇ ਸਨ। ਉਹਨਾਂ ਨੇ ਹਿੰਦੂ ਫ਼ੌਜੀ ਅਫ਼ਸਰਾਂ ਅੱਗੇ ਭਿੰਡਰਾਂਵਾਲੇ ਦੀਆਂ ਕਰਾਮਾਤਾਂ ਦੀਆਂ ਪਹਿਲਾਂ ਤਾਂ ਕੋਈ ਗੱਲ ਨਾ ਕੀਤੀਆਂ, ਪਰ ਜਦੋਂ ਅਸੀਂ ਸਿਆਸਤ ਖੇਡੀ, ਕੁਝ ਸਿੱਖ ਫ਼ੌਜੀ ਅਫ਼ਸਰਾਂ ਨੂੰ ਉਹਨਾਂ ਦੇ ਹਮਦਰਦ ਬਣਾ ਕੇ ਪੇਸ਼ ਕੀਤਾ ਤਾਂ ਉਹ ਵਾਰੋ-ਵਾਰੀ ਸਿੱਖ ਫ਼ੌਜੀਆਂ ’ਤੇ ਆਪਣਾ ਪ੍ਰਭਾਵ ਪਾਉਣ ਲਈ ਇਹੋ ਜਿਹੀਆਂ ਗੱਲਾਂ ਕਰਨ ਲੱਗ ਪਏ, ਪਰ ਸਾਡੇ ਅਫ਼ਸਰਾਂ ਉੱਤੇ ਕਿਸੇ ਦਾ ਵੀ ਕੋਈ ਪ੍ਰਭਾਵ ਨਾ ਪਿਆ। ਅਸਲ ਵਿਚ ਜੇ ਆਪਾਂ ਆਕੀਏ ਕਿ ਸੂਰਜ ਕਿਉਂ ਨਹੀਂ ਡੁੱਬਦਾ, ਸਾਡਾਂ ਅੱਖਾਂ ਦੀ ਰੌਸ਼ਨੀ ਕਿਉਂ ਨਹੀਂ ਘਸਦੀ, ਬੱਦਲਾਂ ਵਿਚ ਪਾਣੀ ਕਿਵੇਂ ਆਉਂਦਾ ਹੈ। ਇਹ ਇਕ ਕੁਦਰਤੀ ਗੱਲ ਹੈ ਨਾ ਕਿ ਕਰਾਮਾਤਾਂ। ਅਨਪੜ੍ਹ ਬੰਦੇ

ਇਹਨਾਂ ਨੂੰ ਰੱਬ ਦੀਆਂ ਕਰਾਮਾਤਾਂ ਸਮਝਦੇ ਹਨ ਪਰ ਸਿਆਣਾ ਸਮਝ ਜਾਂਦਾ ਹੈ ਕਿ ਕੁਦਰਤੀ ਆਪਣੇ ਆਪ ਬਣੀਆਂ ਗੱਲਾਂ ਹਨ। ਇਸੇ ਤਰ੍ਹਾਂ ਭਿੰਡਰਾਂਵਾਲਾ ਦੇ ਕਈ ਚੇਲਿਆਂ ਨੇ ਆਪਣੀਆਂ ਘਟਨਾਵਾਂ ਪੂਰੀ ਤਰ੍ਹਾਂ ਉਸ ਨਾਲ ਜੋੜ ਦਿੱਤੀਆਂ ਅਤੇ ਆਪਣੀ ਮਾਨਸਿਕਤਾ ਪੂਰੀ ਤਰ੍ਹਾਂ ਭਿੰਡਰਾਂਵਾਲੇ ਨੂੰ ਅਰਪਣ ਕਰ ਦਿੱਤੀ। ਭਿੰਡਰਾਂਵਾਲੇ ਨੂੰ ਉਹਨਾਂ ਨੂੰ ਆਪਣਾ ਹਥਿਆਰ ਬਣਾਉਣ ਦਾ ਮੌਕਾ ਇਸ ਤੋਂ ਵਧੀਆ ਨਹੀਂ ਮਿਲ ਸਕਦਾ ਸੀ। ਮੈਂ ਇਹ ਕਹਾਣੀਆਂ ਸ੍ਰੋਤਿਆਂ ਦੇ ਸਾਹਮਣਏ ਬਿਲਕੁਲ ਉਸੇ ਤਰ੍ਹਾਂ ਲਿਖ ਦਿੱਤੀਆਂ, ਜਿਵੇਂ ਉਸ ਸਮੇਂ ਮੈਂ ਆਪਣੀ ਡਾਇਰੀ ਵਿਚ ਦਰਜ ਕੀਤੀਆਂ ਸਨ।

ਅੱਜ ਕੱਲ ਵੈਸੇ ਹੀ ਸਾਇੰਸ ਬਹੁਤ ਅੱਗੇ ਵਧ ਗਈ ਹੈ, ਮੈਂ ਆਸ ਕਰਦਾ ਹਾਂ ਕਿ ਮੇਰੇ ਪੜ੍ਹਨ ਵਾਲੇ ਸ੍ਰੋਤੇ ਵੀ ਆਪਣੇ ਇਲਾਕੇ ਵਿਚ ਇਹੋ ਜਿਹੇ ਸਾਧਾਂ ਦੇ ਨਾਂ ’ਤੇ ਹੁੰਦੀਆਂ ਕਈ ਘਟਨਾਵਾਂ ਦੇ ਵਿਚ ਫਸ ਕੇ ਸਾਧਾਂ ਦੇ ਮਗਰ ਨਹੀਂ ਲੱਗਣਗੇ।

ਜਿਵੇਂ ਕਿ ਆਪਾਂ ਕਿਤਾਬ ਦੇ ਸ਼ੁਰੂ ਵਿਚ ਭਿੰਡਰਾਂਵਾਲੇ ਦੀਆਂ ਨੀਤੀਆਂ ਤੇ ਉਸ ਦੇ ਮਨਸੂਬਿਆਂ ਬਾਰੇ ਗੱਲਬਾਤ ਕੀਤੀ, ਪਰ ਉਸ ਦੀ ਹਿੰਸਾ ਦੇ ਚਲਾਏ ਰਾਹ ’ਤੇ ਜਿਹੜੇ ਨੌਜਵਾਨ ਫਸ ਗਏ ਬਾਅਦ ਵਿਚ ਉਹਨਾਂ ਨੂੰ 14-14 ਸਾਲ ਦੀਆਂ ਜੇਲ੍ਹਾਂ ਹੋਈਆਂ। ਸਾਡੀਆਂ ਵਿਚ ਉਹਨਾਂ ਦੇ ਨਾਲ ਰਲਾਈ ਖ਼ੁਫੀਆ ਸੀ.ਆਈ.ਡੀ. ਨੇ ਜਦੋਂ ਇਹਨਾਂ ਨੂੰ ਉਹਨਾਂ ਦੇ ਰਸਤੇ ਦੇ ਪਾਂਧੀ ਦੱਸ ਕੇ ਉਹਨਾਂ ਕੋਲੋਂ ਭਿੰਡਰਾਂਵਾਲੇ ਦੇ ਕਰਵਾਏ ਅੱਤਵਾਦੀ ਕੰਮ ਸੁਨਣ ਨੂੰ ਮਿਲੇ ਤਾਂ ਪਤਾ ਲੱਗਾ ਕਿ ਭਿੰਡਰਾਂਵਾਲਾ ਇਕ ਅੱਤ ਦਰਜੇ ਦਾ ਜ਼ੁਲਮੀ ਅਤੇ ਨਿਰਦਈ ਸੀ, ਉਹ ਆਪਣੇ ਆਪ ਨੂੰ ਗਿਆਰ੍ਹਵਾਂ ਗੁਰੂ ਸਥਾਪਤ ਕਰਨਾ ਚਾਹੁੰਦਾ ਸੀ ਅਤੇ ਉਹ ਆਪਣੀ ਚੌਧਰ ਦਾ ਭੁੱਖਾ ਸੀ। ਉਸ ਨੇ ਆਪਣੇ ਨਾਲ ਨਿੱਕੀਆਂ ਜਾਤਾਂ ਵਾਲੇ ਜਿਵੇਂ ਜੁਲਾਹੇ, ਦਰਜੀ, ਮਜ਼ਹਬੀ, ਚਮਿਆਰ, ਤਰਖਾਣ ਆਦਿ ਰਲਾਏ ਹੋਏ ਸਨ, ਕਿਉਂਕਿ ਇਹਨਾਂ ਜਾਤਾਂ ਨੂੰ ਇੰਦਰਾ ਗਾਂਧੀ ਨੇ ਗ਼ਰੀਬ ਕਰਾਰ ਦੇ ਕੇ ਨੌਕਰੀਆਂ ਵਿਚ ਰਾਖਵਾਂ ਰੱਖਿਆ ਹੋਇਆ ਸੀ। ਇਹ ਜਾਤਾਂ ਬਹੁਤ ਗ਼ਰੀਬ ਹੁੰਦੀਆਂ ਹਨ ਅਤੇ ਸਵਰਗ ਵਰਗੀਆਂ ਕਹਾਣੀਆਂ ਵਿਚ ਛੇਤੀ ਬੱਝ ਜਾਂਦੀਆਂ ਹਨ। ਹਨਾਂ ਲੋਕਾਂ ਦੇ ਘਰ ਵਿਚ ਭੁੱਖ-ਨੰਗ ਦਾ ਬੋਲ-ਬਾਲਾ ਹੋਣ ਕਰਕੇ ਇਹਨਾਂ ਦਾ ਕੋਈ ਦੀਨ-ਇਮਾਨ ਨਹੀਂ ਹੁੰਦਾ।

ਜਦੋਂ ਇਹ ਭਿੰਡਰਾਂਵਾਲੇ ਦੇ ਮਗਰ ਲੱਗੇ, ਇਹਨਾਂ ਨੇ ਇਹ ਨਹੀਂ ਸੋਚਿਆ ਕਿ ਜਿਸ ਮਿੱਟੀ ਵਿਚ ਅਸੀਂ ਜੰਮੇ ਹਾਂ, ਉਸ ਨਾਲ ਗ਼ਦਾਰੀ ਕਰੀ ਜਾਂਦੇ ਹਾਂ। ਇਹਨਾਂ ਜਾਤਾਂ ਵਿਚ ਗ਼ਰੀਬੀ ਕਾਰਣ ਅਨਪੜ੍ਹਤਾ ਬਹੁਤ ਸੀ, ਸੋ ਭਿੰਡਰਾਂਵਾਲੇ ਲਈ ਸੋਨੇ ’ਤੇ ਸੁਹਾਗੇ ਵਾਲੀ ਗੱਲ ਸੀ। ਇਹਨਾਂ ਜਾਤਾਂ ਵਾਲੇ ਲੋਕਾਂ ਨੂੰ ਘਟੀਆ ਕਾਰਨਾਮਿਆਂ ਕਰਕੇ ਸਮਾਜ ਨੇ ਦੁਰਕਾਰਿਆ ਹੋਇਆ ਸੀ। ਸਮਾਜ ਵਿਚ ਸਭ ਤੋਂ ਘਟੀਆ ਕੰਮ ਇਹਨਾਂ ਤੋਂ ਹੀ ਕਰਵਾਏ ਜਾਂਦੇ ਸਨ ਤੇ ਇਹ ਛੇਤੀ ਹੀ ਮਗਰ ਲੱਗ ਜਾਂਦੇ ਸਨ।

ਸੋ ਭਿੰਡਰਾਂਵਾਲੇ ਨੇ ਆਪਣੇ ਤੇਜ਼ ਦਿਮਾਗ਼ ਨਾਲ ਇਹਨਾਂ ਨੂੰ ਗੁਰੂ ਦੇ ਪੁੱਤਰ ਆਖ ਕੇ ’ਗੁਰੂ ਦੀ ਸੇਵਾ ਲਈ ਸਿਰ ਚਾਹੀਦਾ ਹੈ’ ਇਸ ਤਰ੍ਹਾਂ ਦੇ ਭਾਸ਼ਣ ਦੇ ਕੇ ਆਪਣੇ ਨਾਲ ਰਲਾ ਲਿਆ ਅਤੇ ਇਹ ਲੋਕ ਉਸ ਦੇ ਜਾਲ ਵਿਚ ਫਸ ਗਏ। ਭਿੰਡਰਾਂਵਾਲਾ ਆਪ ਤਾਂ ਮਰ ਗਿਆ, ਬਾਅਦ ਵਿਚ ਇਹਨਾਂ ਨੂੰ ਕਈ-ਕਈ ਸਾਲ ਜੇਲ੍ਹਾਂ ਵਿਚ ਆਟਾ ਪੀਹਣ ਵਾਸਤੇ ਛੱਡ ਗਿਆ।

ਜਦੋਂ ਅੰਮ੍ਰਿਤਸਰ ਦੀ ਕੇਂਦਰੀ ਜੇਲ੍ਹ ਵਿਚ ਬੰਦ ਜਸਵੀਰ ਸਿੰਘ ਕੋਲੋਂ ਕਿੱਸੇ ਸੁਣੇ, ਜਿਹੜਾ ਜਾਤ ਦਾ ਦਰਜ਼ੀ ਸੀ, ਫੇਰ ਪਤਾ ਲੱਗਦਾ ਹੈ ਕਿ ਭਿੰਡਰਾਂਵਾਲਾ ਕਿੰਨਾ ਖ਼ਤਰਨਾਕ ਸੀ। ਉਸ ਦੇ ਦੱਸਣ ਮੁਤਾਬਕ ਰੋਪੜ ਜਿਲ੍ਹੇ ਨਾਲ ਸੰਬੰਧਿਤ ਹਰਚਰਨ ਸਿੰਘ ਨਾਂ ਦਾ ਇਕ ਆਦਮੀ 1983 ਦੇ ਸ਼ੁਰੂ ਵਿਚ ਅਕਾਲ ਤਖ਼ਤ ’ਤੇ ਆਇਆ, ਉਸ ਨੇ ਭਿੰਡਰਾਂਵਾਲੇ ਨੂੰ ਕਿਹਾ ਕਿ ਉਹ ਕਾਫ਼ੀ ਸਮੇਂ ਤੋਂ ਕਲਕੱਤੇ ਵਿਚ ਰਹਿ ਰਿਹਾ ਹੈ। ਜਲੰਧਰ ਵਿਚਲੀ ਜ਼ਮੀਨ 9 ਖੇਤ, ਜਿਸ ਆਦਮੀ ਨੂੰ ਮਾਮਲੇ ਲਈ ਦਿੱਤੀ ਸੀ, ਉਹ ਕਬਜ਼ਾ ਛੱਡਣ ਲਈ ਤਿਆਰ ਨਹੀਂ। ਉਸ ਨੇ ਪਿਛਲੇ ਪੰਜ ਸਾਲਾਂ ਤੋਂ ਅਦਾਲਤੀ ਲੜਾਈ ਲੜੀ ਅਤੇ ਕੇਸ ਦਾ ਫ਼ੈਸਲਾ ਉਸ ਦੇ ਪੱਥ ਵਿਚ ਹੋ ਗਿਆ, ਅੱਜ 6 ਮਹੀਨੇ ਬੀਤ ਜਾਣ ਪਿੱਛੋਂ ਵੀ ਅਜੇ ਤਕ ਉਹ ਕਬਜ਼ਾ ਕਰੀ ਬੈਠਾ ਹੈ ਜਦੋਂ ਕਿ ਮੈਂ ਕੇਸ ਜਿੱਤਿਆ ਹੋਇਆ ਹੈ। ਹਰਚਰਨ ਸਿੰਘ ਨੇ ਕਿਹਾ ਕਿ ਕਬਜ਼ਾ ਕਰਨ ਵਾਲਾ ਜਸਮੇਲ ਸਿੰਘ ਕਬਜ਼ਾ ਕਰਨ ਦੇ ਨਾਲ-ਨਾਲ ਉਸ ਦੀ ਤਕਰੀਬਨ ਪੌਣੇ ਦੋ ਏਕੜ ਜ਼ਮੀਨ ਆੜ੍ਹਤੀਆਂ ਨੂੰ ਪਗੜੀ ਕਬਜ਼ੇ ਰਾਹੀਂ ਦੇ ਚੁੱਕਾ ਹੈ ਕਿਉਂਕਿ ਹਰਚਰਨ ਸਿੰਘ ਦੀ ਜ਼ਮੀਨ ਦੇ ਨਾਲ ਪੱਕੀ ਦਾਣਾ ਮੰਡੀ ਬਣ ਗਈ ਸੀ, ਉਸ ਦੀ ਜ਼ਮੀਨ ਮਹਿੰਗੀ ਹੋਣ ਕਰਕੇ ਜਸਮੇਲ ਸਿੰਘ ਅੜ ਗਿਆ ਸੀ। ਹਰਚਰਨ ਸਿੰਘ ਨੇ ਕਿਹਾ ਕਿ ਮੇਰਾ ਜ਼ਮੀਨ ਦੇ ਰੌਲੇ ਨਾਲ, ਕਲਕੱਤੇ ਜੋ ਟਰੱਕਾਂ ਦਾ ਬਿਜ਼ਨਸ ਹੈ, ਉਹ ਖ਼ਰਾਬ ਹੋ ਰਿਹਾ ਹੈ ਜਿਸ ਕਰਕੇ ਮੈਂ ਬੁਹਤ ਪ੍ਰੇਸ਼ਾਨ ਹਾਂ। ਭਿੰਡਰਾਂਵਾਲੇ ਨੇ ਕਿਹਾ, ਮੈਂ ਤੇਰੀ ਜ਼ਮੀਨ ਛੁਡਵਾ ਦੇਂਦਾ ਹਾਂ, ਪਰ ਤੈਨੂੰ ਸਮੇਤ ਪਰਿਵਾਰ ਅੰਮ੍ਰਿਤ ਛਕਣਾ ਪਵੇਗਾ।

ਦੂਜਾ ਸਾਡੀ ਧਰਮ ਯੁੱਧ ਲਈ ਚਲਾਈ ਲਹਿਰ ਵਿਚ ਮਾਰੇ ਗਏ ਨੌਜਵਾਨਾਂ ਦੇ ਪਰਿਵਾਰ ਨੂੰ ਮਾਇਆ ਦੀ ਸਹਾਇਤਾ ਕਰਨੀ ਪਵੇਗੀ। ਹਰਚਰਨ ਸਿੰਘ ਮੰਨ ਗਿਆ। ਫੇਰ ਭਿੰਡਰਾਂਵਾਲੇ ਨੇ ਪੁੱਛਿਆ ਕਿ ਜਸਮੇਲ ਸਿੰਘ ਕੀ ਕਰਦਾ ਹੈ ? ਤਾਂ ਹਰਚਰਨ ਸਿੰਘ ਨੇ ਕਿਹਾ ਕਿ ਉਹ ਇਕ ਬਹੁਤ ਵੱਡਾ ਬਲੈਕੀਆ ਹੈ, ਅਫ਼ੀਮ ਤੇ ਡੋਡੇ ਆਦਿ ਵੇਚਦਾ ਹੈ। ਉਸ ਦੇ ਹਰਿਆਣੇ ਦੇ ਸਮਗਲਰਾਂ

ਨਾਲ ਸੰਬੰਧ ਹਨ। ਭਿੰਡਰਾਂਵਾਲੇ ਨੇ ਉਸ ਇਲਾਕੇ ਦੇ ਆਦਮੀਆਂ ਕੋਲੋਂ ਜਸਮੇਲ ਸਿੰਘ ਬਾਰੇ ਪੁੱਛਿਆ ਤਾਂ ਉਹ ਸੱਚਮੁੱਚ ਹੀ ਬਲੈਕੀਆ ਸੀ। ਉਸ ਨੇ ਵਿਆਹ ਵੀ ਨਹੀਂ ਕਰਵਾਇਆ ਸੀ।

ਜੇਲ੍ਹ ਵਿਚ ਬੰਦ ਜਸਬੀਰ ਸਿੰਘ ਦੇ ਦੱਸਣ ਦੇ ਮੁਤਾਬਕ ਭਿੰਡਰਾਂਵਾਲੇ ਨੇ ਦੋ ਚਿੱਠੀਆਂ ਲਿਖ ਕੇ ਇਕ ਆੜ੍ਹਤੀਏ ਅਤੇ ਇਕ ਜਸਮੇਲ ਸਿੰਘ ਨੂੰ ਦੇਣ ਲਈ ਸਿੰਘਾਂ ਨੂੰ ਤੋਰ ਦਿੱਤਾ। ਜਦੋਂ ਸਿੰਘਾਂ ਨੇ ਇਕ ਚਿੱਠੀ ਆੜ੍ਹਤੀਏ ਨੂੰ ਦਿਖਾਈ ਤਾਂ ਚਿੱਠੀ ਵਿਚ ਲਿਖਿਆ ਸੀ 'ਇਹ ਜ਼ਮੀਨ ਭਿੰਡਰਾਂਵਾਲੇ ਦੀ ਹੈ, ਆਉਂਦੇ 48 ਘੰਟਿਆਂ ਵਿਚ ਖ਼ਾਲੀ ਕਰ ਦਿੱਤੀ ਜਾਵੇ ਤੇ ਜੇ ਹੁਕਮ ਨਾ ਮੰਨਿਆ ਤਾਂ ਆਪਣੇ ਅਤੇ ਪਰਿਵਾਰਾਂ ਦੀ ਰਾਖੀ ਲਈ ਕੁਝ ਪ੍ਰਬੰਧ ਕਰ ਲਵੇ।' ਚਿੱਠੀ 'ਤੇ ਭਿੰਡਰਾਂਵਾਲੇ ਦੇ ਸਾਈਨ ਕੀਤੇ ਹੋਏ ਸਨ। ਜਦੋਂ ਇਹ ਚਿੱਠੀ ਆੜ੍ਹਤੀਏ ਨੇ ਪੜ੍ਹੀ ਤਾਂ ਉਹਨਾਂ ਵਿਚ ਇਕ ਤਰ੍ਹਾਂ ਭੂਚਾਲ ਆ ਗਿਆ। ਉਹ ਬੇਵੱਸ ਹੋ ਗਏ, ਕਿਉਂਕਿ ਜਿਥੇ ਭਿੰਡਰਾਂਵਾਲੇ ਦੀ ਚਿੱਠੀ ਜਾਂਦੀ ਸੀ, ਉਸ ਕੰਮ ਤੋਂ ਪੁਲਿਸ ਵੀ ਦੂਰ ਹੋ ਜਾਂਦੀ ਸੀ। ਅਗਲੀ ਸਵੇਰ ਤਕ ਇਹ ਛੋਟੀ ਜਿਹੀ ਬਣੀ ਕਾਲੋਨੀ ਖ਼ਾਲੀ ਹੋ ਗਈ। ਉਧਰ ਜਦੋਂ ਜਸਮੇਲ ਸਿੰਘ ਨੂੰ ਚਿੱਠੀ ਦਿੱਤਾ ਤਾਂ ਉਸ ਨੇ ਅਗਲੇ ਦਿਨ ਹੀ ਹਰਿਆਣੇ ਤੋਂ ਆਪਣੇ ਕੰਮ ਵਾਲੇ ਬੰਦੇ ਬੁਲਵਾ ਲਏ, ਜਿਨ੍ਹਾਂ ਵਿਚ ਸੰਤੋਸ਼ੀ ਨਾਂ ਦਾ ਚੰਗਾ ਤਕੜਾ ਬਦਮਾਸ਼ ਸੀ, ਜਿਹੜਾ ਹਰਿਆਣੇ ਦੇ ਮੁੱਖ ਮੰਤਰੀ ਭਜਨ ਲਾਲ ਤਕ ਪਹੁੰਚ ਰੱਖਦਾ ਸੀ। ਉਸ ਨੇ ਭਿੰਡਰਾਂਵਾਲੇ ਨੂੰ ਇੱਕ ਚਿੱਠੀ ਜਵਾਬ ਵਿਚ ਲਿਖ ਦਿੱਤੀ ਕਿ ਅਸੀਂ ਤੈਨੂੰ 48 ਘੰਟਿਆਂ ਤੋਂ ਬਾਅਦ ਜ਼ਰੂਰ ਉਡੀਕਾਂਗੇ ਅਤੇ ਨਾਲ ਹੀ ਇਕ ਹਿੰਦੀ ਦਾ ਗਾਣਾ ਲਿਖ ਦਿੱਤਾ, 'ਨਾ ਹਮਾਰਾ ਕੋਈ ਊਪਰ ਨੀਚੇ ਨਾ ਕੋਈ ਆਗੇ ਪੀਛੇ, ਆਪ ਕਾ ਕਿਆ ਹੋਗਾ ਜਨਾਬੇ ਅਲੀ'। ਜਦੋਂ ਇਹ ਚਿੱਠੀ ਭਿੰਡਰਾਂਵਾਲੇ ਕੋਲ ਪਹੁੰਚੀ ਤਾਂ ਉਹ ਹੱਸ ਪਿਆ ਕਿਉਂਕਿ ਸੰਤੋਸ਼ੀ ਨੇ ਵਿਆਹ ਨਹੀਂ ਕਰਵਾਇਆ ਸੀ ਤੇ ਉਸ ਕੋਲ ਹਰ ਵੇਲੇ 30-40 ਆਦਮੀ ਰਫ਼ਲਾਂ ਵਾਲੇ ਰਹਿੰਦੇ ਸਨ। ਜੇਲ੍ਹ ਵਿਚ ਬੰਦ ਜਸਵੀਰ ਸਿੰਘ ਨੇ ਕਿਹਾ ਕਿ ਪੇਰ 48 ਘੰਟੇ ਲੰਘਣ ਤੋਂ ਬਾਅਦ ਭਿੰਡਰਾਂਵਾਲੇ ਨੇ ਮੈਨੂੰ ਅਤੇ ਖੜਕ ਸਿੰਘ ਨੂੰ ਇੱਕ ਚਿੱਠੀ ਦੇ ਕੇ ਤੋਰਿਆ, ਜਿਸ ਵਿੱਚ ਲਿਖਿਆ ਸੀ ਕਿ ਸੰਤੋਸ਼ੀ ਤੇ ਜਸਮੇਲ, ਮੈਂ ਤੁਹਾਨੂੰ ਦੋਨਾਂ ਨੂੰ ਛੱਡ ਕੇ ਤੁਹਾਡੇ ਬਾਡੀਗਾਰਾਡਾਂ ਨੂੰ ਚੇਤਾਵਨੀ ਦੇਣਾ ਚਾਹੁੰਦਾ ਹਾਂ ਕਿ ਜਦੋਂ ਮੇਰੇ ਸਿੰਘ ਇਹਨਾਂ ਦੋਨਾਂ ਨੂੰ ਫੜਨ ਆਉਣ, ਅਗਰ ਮੇਰਾ ਕੋਈ ਸਿੰਘ ਜ਼ਖ਼ਮੀ ਹੋ ਗਿਆ ਤਾਂ ਮੈਂ ਤੁਹਾਨੂੰ ਮਾਰਾਂਗਾ ਨਹੀਂ, ਕਿਉਂਕਿ ਤੁਸੀ ਕਿਹਾ ਕਿ ਸਾਡੇ ਅੱਗੇ-ਪਿੱਛੇ ਅਤੇ ਉਪਰ ਥੱਲੇ ਕੋਈ ਵੀ ਨਹੀਂ, ਇਸ ਕਰਕੇ ਤੁਹਾਡੀਆਂ ਅੱਖਾਂ ਕੱਢ ਕੇ ਕੁੱਤਿਆਂ ਅੱਗੇ ਸੁੱਟਾਂਗਾ। ਤੁਹਾਡੀ ਜੀਭ ਕੱਟ ਦਿੱਤੀ ਜਾਏਗੀ, ਤੁਹਾਡੇ ਕੰਨ ਹਮੇਸ਼ਾਂ ਲਈ ਬੰਦ ਕਰ ਦਿੱਤੇ ਜਾਣਗੇ, ਪਰ ਤੁਹਾਨੂੰ ਜਿਉਂਦਾ ਰੱਖਿਆ ਜਾਵੇਗਾ।

ਜਦੋਂ ਇਹ ਚਿੱਠੀ ਅਸੀਂ ਉਹਨਾਂ ਨੂੰ ਪਹੁੰਚਾਈ ਤਾਂ ਸਾਮ ਤਕ ਸੰਤੋਸ਼ੀ ਨਾਲ ਸਿਰਫ਼ 3 ਆਦਮੀ ਰਹਿ ਗਏ। ਅਗਲੇ ਦਿਨ ਅਸੀਂ ਕੁਲ 60 ਕੁ ਬੰਦੇ ਗਏ, ਜਿਨ੍ਹਾਂ ਨੇ ਸਵੇਰੇ 2 ਵਜੇ ਜਸਮੇਲ ਸਿੰਘ ਦੇ ਗੋਦਾਮਾਂ ਤੇ ਹਮਲਾ ਕਰ ਦਿੱਤਾ, ਸੰਤੋਸੀ ਦੇ ਦੋ ਬੰਦੇ ਮਾਰੇ ਗਏ ਅਤੇ ਇੱਕ ਭੱਜ ਗਿਆ। ਸੰਤੋਸੀ ਨੂੰ ਫੜ ਲਿਆ, ਇਧਰ ਦੋਨਾਂ ਪਾਸੇ ਤੋਂ ਚੱਲੀ ਗੋਲੀ ਕਰਕੇ 6 ਸਿੰਘ ਜ਼ਖ਼ਮੀ ਹੋ ਗਏ ਤੇ ਇਕ ਮਾਰਿਆ ਗਿਆ। ਜਸਮੇਲ ਸਿੰਘ ਨੂੰ ਉਸ ਦੇ ਘਰੋਂ ਹੀ ਫੜ ਲਿਆ। ਉਸ ਨੇ ਆਪਣੇ ਪਿਸਤੌਲ ਨਾਲ ਗੋਲੀ ਚਲਾਈ, ਜਿਸ ਕਰਕੇ ਇਕ ਸਿੰਘ ਦੀ ਇਕ ਬਾਂਹ ਨਕਾਰਾ ਹੋ ਗਈ। ਇਸ ਸਾਰੇ ਅਪ੍ਰੇਸ਼ਨ ਦੀ ਕਾਰਵਾਈ ਮੈਂ ਕਰ ਰਿਹਾ ਸੀ। ਇਹ ਸਾਰੇ ਭਿੰਡਰਾਂਵਾਲੇ ਦੇ ਅੱਗੇ 4 ਮਾਰਚ 1983 ਨੂੰ ਪੇਸ਼ ਕੀਤੇ ਅਤੇ ਭਿੰਡਰਾਂਵਾਲਾ ਆਪਣੇ ਸਾਥੀਆਂ ਦੇ ਜ਼ਖ਼ਮੀ ਅਤੇ ਮਾਰੇ ਜਾਣ ਕਰਕੇ ਗੁੱਸੇ ਵਿੱਚ ਸੀ। ਇਹ ਤਿੰਨੇ ਜਣੇ ਭਿੰਡਰਾਂਵਾਲੇ ਦੇ ਅੱਗੇ ਮਾਫ਼ੀ ਲਈ ਲੇਲ੍ਹੜੀਆਂ ਕੱਢਣ ਲੱਗੇ ਅਤੇ ਕੁਰਲਾਉਣ ਲੱਗੇ। ਭਿੰਡਰਾਂਵਾਲੇ ਨੇ ਕਿਹਾ ਥੋੜ੍ਹਾ ਤਰਸ ਜ਼ਰੂਰ ਕਰਾਂਗੇ ਅਤੇ ਇਹਨਾਂ ਨੂੰ ਤਰਨਤਾਰਨ ਸਾਡੇ ਨਾਲ ਤੋਰ ਦਿੱਤਾ ਅਤੇ ਸਾਡੇ ਨਾਲ ਦਿੱਤਾ ਫ਼ਤਵਾ ਸਾਨੂੰ ਦੇ ਦਿੱਤੀਆਂ। ਇਹਨਾਂ ਦੀਆਂ ਅੱਖਾਂ ਦੀ ਰੋਸ਼ਨੀ ਖੋਹ ਲਈ ਅਤੇ ਬਾਹਾਂ ਲੱਤਾਂ ਨਕਾਰਾ ਕਰ ਦਿੱਤੀਆਂ। ਤਰਨਤਾਰਨ ਦੇ ਬਜ਼ਾਰ ਵਿਚ ਸੁੱਟ ਦਿੱਤੇ। ਇਸ ਕੇਸ ਦੇ ਆਧਾਰ 'ਤੇ ਜਸਬੀਰ ਸਿੰਘ ਨੂੰ 14 ਸਾਲ ਦੀ ਜੇਲ੍ਹ ਹੋਈ।

ਇਥੋਂ ਪਤਾ ਲੱਗਦਾ ਹੈ ਕਿ ਭਿੰਡਰਾਂਵਾਲੇ ਦੇ ਸੁਭਾਅ ਦਾ ਮੁਕਾਬਲਾ ਜੇ ਔਰੰਗਜ਼ੇਬ ਨਾਲ ਕੀਤਾ ਜਾਵੇ ਤਾਂ ਕਿਸੇ ਪਾਸੇ ਤੋਂ ਘੱਟ ਨਹੀਂ ਹੋਵੇਗਾ। ਪਹਿਲੀ ਗੱਲ ਕਿਸੇ ਦੀ ਜ਼ਮੀਨ ਦਾ ਕਬਜ਼ਾ ਛਡਾਉਣ ਵਾਲਾ ਭਿੰਡਰਾਂਵਾਲੇ ਕੌਣ ਹੁੰਦਾ ਹੈ ? ਅਗਰ ਜੇਕਰ ਕਿਸੇ ਦੀ ਮਦਦ ਕੀਤੀ ਹੈ ਤਾਂ ਉਸ ਮਦਦ ਦੇ ਬਦਲੇ ਪਹਿਲਾਂ ਹੀ ਕੀਮਤ ਵਸੂਲ ਕਰਨ ਲਈ ਆਪ ਭਿੰਡਰਾਂਵਾਲਾ ਅਕਾਲ ਤਖ਼ਤ 'ਤੇ ਬੈਠਾ ਹੁਕਮ ਚਲਾਉਂਦਾ ਤੇ ਆਪ ਵਰ੍ਹਦੀ ਅੱਗ ਵਿਚ ਨਾ ਆਉਂਦਾ ਅਤੇ ਇਕ ਬਹਾਨਾ ਬਣਾ ਲੈਂਦਾ ਕਿ ਮੈਨੂੰ ਪੰਜ ਪਿਆਰਿਆਂ ਨੇ ਰੋਕਿਆ ਹੈ, ਪਰ ਆਪਣੀ ਜਾਨ ਕਦੋਂ ਬਚਾ ਕੇ ਰੱਖਦਾ। ਜੇਕਰ ਉਹ ਖਲਨਾਇਕ ਹੀ ਰਹਿਣਾ ਚਾਹੁੰਦਾ ਸੀ ਅਖ਼ੀਰ 1984 ਵਿਚ ਆਪ ਵੀ ਮਰ ਗਿਆ ਅਤੇ ਸਾਡੇ ਜਵਾਨਾਂ ਦੇ ਹਜ਼ਾਰਾਂ ਪਰਿਵਾਰਾਂ ਨੂੰ ਬੇਘਰ ਕਰ ਗਿਆ। ਜਿਨ੍ਹਾਂ ਪੁਲਿਸ ਅਫ਼ਸਰਾਂ ਨੇ ਭਿੰਡਰਾਂਵਾਲੇ ਦੇ ਜ਼ੁਲਮ ਤੋਂ ਲੋਕਾਂ ਨੂੰ ਬਚਾਉਣਾ ਸੀ, ਉਹ ਆਪਣੀਆਂ ਬਦਲੀਆਂ ਕਰਵਾਉਣ ਲਈ ਅਤੇ ਆਪਣਏ ਨਿੱਜੀ ਕੰਮਾਂ-ਕਾਰਾਂ ਲਈ ਭਿੰਡਰਾਂਵਾਲੇ ਕੋਲੋਂ ਸਿਫ਼ਾਰਸ਼ਾਂ ਪਵਾਉਂਦੇ ਸੀ। ਇਸੇ ਤਰ੍ਹਾਂ ਜੇਲ੍ਹ ਵਿਚ ਬੰਦ ਸੁਰਿੰਦਰ ਸਿਘ ਜੋ ਜਾਤ ਦਾ ਤਰਖਾਣ ਸੀ, ਉਸ ਨੂੰ ਵੀ 14 ਸਾਲ ਦੀ ਜੇਲ੍ਹ ਹੋਈ। ਇਸ ਨੂੰ ਰਾਜਸਥਾਨ ਦੀ ਜੇਲ੍ਹ ਵਿਚ ਰੱਖਿਆ ਗਿਆ। ਇਸ ਦੀ ਕਹਾਣੀ ਮੁਤਾਬਕ ਗੰਗਾ ਨਗਰ ਵਿਚ ਤੇਜਪ੍ਰਤਾਪ ਨਾਂ

ਦਾ ਆਦਮੀ ਸੀ, ਜਿਸ ਦੇ ਕੋਲ 300 ਏਕੜ ਜ਼ਮੀਨ , ਟਰੱਕ ਸ਼ੈਲਰ ਸਨ। ਉਸ ਦਾ ਛੋਟਾ ਲੜਕਾ ਵੀਰੂ, ਜੋ ਚੰਡੀਗੜ੍ਹ ਪੜ੍ਹਦਾ ਸੀ, ਉਸ ਦੀ ਦੋਸਤੀ ਇਕ ਕੁੜੀ ਨਾਲ ਹੋ ਗਈ ਜੋ ਜਾਤ ਦੀ ਮਜ਼੍ਹਬੀ ਸੀ, ਜਿਹੜੀ ਇਕ ਐਨ.ਆਰ.ਆਈ. ਦੇ ਆਸਰੇ ਚੰਡੀਗੜ੍ਹ ਪੜ੍ਹ ਰਹੀ ਸੀ। ਉਸ ਦਾ ਨਾਮ ਅਮਰਜੀਤ ਭੱਟੀ ਸੀ। ਉਹ ਘਰ ਤੋਂ ਬਹੁਤ ਗ਼ਰੀਬ ਸੀ, ਹੁਸ਼ਿਆਰਪੁਰ ਜਿਸ ਦੀ ਕੋਠੀ ਵਿਚ ਉਹ ਰਹਿੰਦੇ ਸਨ, ਉਹ ਸਾਰਾ ਪਰਿਵਾਰ ਹਾਂਗਕਾਂਗ ਵਿਚ ਰਹਿੰਦਾ ਸੀ। ਉਹਨਾਂ ਨੇ ਹੀ ਅਮਰਜੀਤ ਦੀ ਪੜ੍ਹਾਈ ਦੇਖ ਕੇ ਸਾਰਾ ਖ਼ਰਚਾ ਚੁੱਕਿਆ ਸੀ।

ਇਧਰ ਜਦੋਂ ਤੇਜਪ੍ਰਤਾਪ ਅਤੇ ਉਸ ਦੇ ਵੱਡੇ ਦੋਨਾਂ ਲੜਕਿਆਂ ਨੂੰ ਪਤਾ ਲੱਗ ਤਾਂ ਉਹ ਅੱਗ-ਭਬੂਕਾ ਹੋ ਗਏ ਕਿਉਂਕਿ ਵੀਰੂ ਉਸ ਨਾਲ ਵਿਆਹ ਕਰਨਾ ਚਾਹੁੰਦਾ ਸੀ। ਤੇਜਪ੍ਰਤਾਪ ਦੇ ਮੁੰਡਿਆਂ ਨੇ ਅਮਰਜੀਤ ਦੇ ਘਰ ਬੜੇ ਡਰਾਵੇ ਘੱਲੇ ਪਰ ਅਮਰਜੀਤ ਟੱਸ ਤੋਂ ਮੱਸ ਨਾ ਹੋਈ। ਅਖ਼ੀਰ ਤੇਜਪ੍ਰਤਾਪ ਨੇ ਸ਼ਰੀਕੇ ਵਿਚ ਹੁੰਦੀ ਆਪਣੀ ਬੇਇੱਜ਼ਤੀ ਦੇਖ ਕੇ ਵੀਰੂ ਨੂੰ ਬੇਦਖ਼ਲ ਕਰ ਦਿੱਤਾ ਕਿਉਂਕਿ ਵੀਰੂ ਕਹਿੰਦਾ ਸੀ ਜਿੰਨਾ ਚਿਰ ਉਹ ਅਮਰਜੀਤ ਨਾਲ ਵਿਆਹ ਨਹੀਂ ਕਰ ਲੈਂਦਾ, ਉਹ ਘਰ ਨਹੀਂ ਆਵੇਗਾ। ਉਹਨਾਂ ਦੋਨਾਂ ਨੇ ਅੰਬ ਸਾਹਿਬ ਗੁਰਦੁਆਰੇ ਵਿਆਹ ਕਰ ਲਿਆ। ਇਧਰ ਤੇਜਪ੍ਰਤਾਪ ਆਪਣੀ ਬੇਇਜ਼ਤੀ ਨਾ ਸਹਾਰਦਾ ਹੋਇਆ ਕੁਝ ਮਹੀਨੇ ਬਾਅਦ ਦਿਲ ਦਾ ਦੌਰਾ ਪੈਣ ਕਰਕੇ ਮਰ ਗਿਆ। ਵੀਰੂ ਦੇ ਵਿਆਹ ਨੂੰ ਪੰਜ ਸਾਲ ਲੰਘ ਗਏ। ਉਸ ਦੇ ਦੋ ਕੁੜੀਆਂ ਤੇ ਇਕ ਮੁੰਡੇ ਨੇ ਜਨਮ ਲਿਆ। ਇਧਰ ਮਾਂ ਆਪਣੇ ਪੁੱਤ ਦਾ ਵਿਛੋੜਾ ਨਾ ਸਹਿੰਦੀ ਅਤੇ ਆਪਣੇ ਪੁੱਤਰ ਨੂੰ ਮਿਲ ਜਾਂਦੀ ਅਤੇ ਕੁਝ ਪੈਸੇ ਵੀ ਦੇ ਜਾਂਦੀ, ਪਰ ਤੇਜਪ੍ਰਤਾਪ ਦੇ ਦੋਨੋਂ ਮੁੰਡੇ ਵਿਆਹੇ ਗਏ ਤਾਂ ਨਵੀਆਂ ਨੂੰਹਾਂ ਨੇ ਇਸ ਦਾ ਬੁਰਾ ਮਨਾਇਆ। ਦੋਵਾਂ ਨੂੰਹਾਂ ਸਕੀਆਂ ਭੈਣਾਂ ਸਨ, ਜਿਹੜੀਆਂ ਰਾਜਸਥਾਨ ਦੇ ਖੇਤੀਬਾੜੀ ਮੰਤਰੀ ਦੀਆਂ ਭਾਣਜੀਆਂ ਸਨ। ਇਧਰ 1980 ਵਿਚ ਵੀਰੂ ਦੀ ਮੋਟਰਸਾਈਕਲ ਐਕਸੀਡੈਂਟ ਵਿਚ ਅੰਬਾਲੇ ਮੌਤ ਹੋ ਗਈ। ਅਮਰਜੀਤ ਉਪਰ ਦੁੱਖਾਂ ਦਾ ਪਹਾੜ ਟੁੱਟ ਪਿਆ। ਉਹ ਆਪਣੇ ਮਾਪੇ ਪਿੰਡ ਆ ਗਈ। ਭਾਵੇਂ ਕਿ ਮਾਪੇ ਉਸ ਨੂੰ ਰੋਟੀ ਦੇਣ ਦੇ ਸਮਰੱਥ ਸਨ, ਪਰ ਉਹ ਭਵਿੱਖ ਲਈ ਵਚਨਬੱਧ ਨਹੀਂ ਸਨ।

ਸੋ ਇਕ ਦਿਨ ਅਮਰਜੀਤ ਦੀ ਵੱਡੀ ਲੜਕੀ ਬਹੁਤ ਬੀਮਾਰ ਹੋ ਗਈ। ਉਸ ਨੂੰ ਲੁਧਿਆਣੇ ਲਿਆਉਣਾ ਪਿਆ। ਹਾਂਗਕਾਂਗ ਵਾਲੇ ਪਰਿਵਾਰ ਨੇ ਪੈਸੇ ਨਾਲ ਮਦਦ ਕੀਤੀ। ਅਮਰਜੀਤ ਹੋਰ ਮਦਦ ਲੈਣ ਲਈ ਆਪਣੇ ਸਹੁਰੇ ਪਰਿਵਾਰ ਦੇ ਪਿੰਡ ਗੰਗਾਨਗਰ ਆਪਣੀ ਸੱਸ ਕੋਲ ਪਹੁੰਚੀ, ਪਰ ਉਸ ਦੀ ਸੱਸ ਰੱਬ ਨੂੰ ਪਿਆਰੀ ਹੋ ਚੁੱਕੀ ਸੀ। ਵੀਰੂ ਦੇ ਦੋਹਾਂ ਭਰਾਵਾਂ ਜਗਤ ਸਿੰਘ ਅਤੇ ਨਿਰੰਜਣ ਸਿੰਘ ਨੇ ਧੱਕੇ ਮਾਰ ਕੇ ਘਰੋਂ ਭਜਾ ਦਿੱਤਾ। ਇਧਰ ਅਮਰਜੀਤ ਦੀ ਵੱਡੀ ਲੜਕੀ ਬੀਮਾਰੀ ਦੀ ਜਕੜ ਵਿਚ ਹੋਰ ਫਸ ਗਈ ਅਤੇ 6 ਦਿਨਾਂ ਮਗਰੋਂ ਮਰ ਗਈ। ਹੁਣ ਅਮਰਜੀਤ ਨੇ ਆਪਣੇ ਪਤੀ ਦਾ ਹੱਕ ਅਪਣਾਇਆ, ਉਸ ਨੇ ਅਦਾਲਤੀ ਕਾਰਵਾਈ ਲੜੀ। ਲੰਮੇ ਸਮੇਂ ਬਾਅਦ ਉਹ ਕੇਸ ਹਾਰ ਗਈ, ਪਰ ਹਿੰਮਤ ਨਾ ਹਾਰੀ। ਉਸ ਨੇ ਰਾਜਸਥਾਨ ਦੇ ਰਾਜਨੀਤਕ ਬੰਦਿਆਂ ਕੋਲ ਆਪਣੀ ਕਹਾਣੀ ਸੁਣਾਈ। ਉਸ ਨੇ ਆਪਣੇ ਪਤੀ ਦੇ ਦੋਵੇਂ ਵੱਡੇ ਭਰਾਵਾਂ ਨੂੰ ਉਥੋਂ ਦੇ ਐਮ.ਐਲ.ਏ. ਨੂੰ ਨਾਲ ਲੈ ਕੇ ਕਿਹਾ ਕਿ ਉਸ ਨੂੰ 300 ਏਕੜ ਵਿਚੋਂ ਸਿਰਫ਼ 5 ਕਿੱਲੇ ਹੀ ਮੇਰੇ ਬੇਟੇ ਦੇ ਨਾਮ ਲਗਾ ਦਿਉ, ਜਿਹੜਾ ਨਿਰੰਜਨ ਸਿੰਘ ਅਤੇ ਜਗਤ ਸਿੰਘ ਦਾ ਭਤੀਜਾ ਹੀ ਲੱਗਦਾ ਸੀ ਅਤੇ ਹੋਰ ਕਿਸੇ ਵੀ ਜਾਇਦਾਦ ਵਿਚੋਂ ਕੋਈ ਵੀ ਹਿੱਸਾ ਨਾ ਲੈਣ ਦਾ ਆਵਦਾ ਕੀਤਾ ਪਰ ਦੋਵੇਂ ਭਰਾ ਨਾ ਮੰਨੇ। ਸਗੋਂ ਤੀਸਰੇ ਦਿਨ ਉਥੋਂ ਦੇ ਐਸ.ਐਸ.ਪੀ. ਨੂੰ ਕਹਿ ਕੇ ਉਸ ’ਤੇ ਕੇਸ ਪਵਾ ਕੇ ਉਸਨੂੰ ਅੰਦਰ ਕਰਵਾ ਦਿੱਤਾ। ਫੇਰ ਉਸ ਨੂੰ ਗੰਗਾਨਗਰ ਛੱਡ ਜਾਣ ਦੀ ਸ਼ਰਤ ’ਤੇ ਛੱਡ ਦਿੱਤਾ ਗਿਆ। ਹੁਣ ਅਮਰਜੀਤ ਦਾ ਪਿਛਲੇ 12 ਦਿਨਾਂ ਤੋਂ ਉਹਨਾਂ ਦੇ ਪਿੰਡ ਹੀ ਰੌਲਾ ਪਾਏ ਜਾਣ ਕਰਕੇ ਦੋਹਾਂ ਭਰਾਵਾਂ ਨੇ ਆਪਣੇ ਸ਼ਰੀਕੇ ਵਿਚ ਬਹੁਤ ਬੇਇਜ਼ਤੀ ਸਮਝੀ ਅਤੇ ਇਸ ਤੋਂ ਬਚਣ ਦਾ ਉਪਾਅ ਸੋਚਣ ਲੱਗੇ।

ਅਖ਼ੀਰ ਉਹਨਾਂ ਨੇ ਮੁੱਲ ਦੇ ਬੰਦੇ ਲੈ ਕੇ ਪੁਲਿਸ ਨਾਲ ਮਿਲੀ-ਭੁਗਤ ਕਰ ਕੇ 17 ਮਾਰਚ 1983 ਨੂੰ ਅਮਰਜੀਤ ਅਤੇ ਉਸ ਦੇ ਮਾਪੇ, ਜਦੋਂ ਉਹ ਆਪਣੇ ਅਸਲੀ ਘਰ ਵਿਚ ਆਏ ਹੋਏ ਸਨ, ਤਾਂ ਰਾਤ ਨੂੰ ਮਿੱਟੀ ਦਾ ਤੇਲ ਪਾ ਕੇ ਅੱਗ ਲਾ ਦਿੱਤੀ ਅਤੇ ਘਰ ਦੀਆਂ ਖਿੜਕੀਆਂ, ਦਰਵਾਜ਼ੇ, ਬਾਲਿਆਂ ਵਾਲੀ ਛੱਤ ਅਤੇ ਸੰਦੂਕ ਮੱਚ ਉੱਠੇ। ਜਦੋਂ ਆਸਾ-ਪਾਸਾ ਕੋਲ ਆਇਆ ਤਾਂ ਇਹਨਾਂ ਚਾਰ ਆਦਮੀਆਂ ਨੇ ਫ਼ਾਇਰਿੰਗ ਖੋਲ੍ਹ ਦਿੱਤੀ ਅਤੇ ਕਿਹਾ ਕਿ ਇਹ ਸਿੱਖ ਕੌਮ ਦੇ ਗ਼ਦਾਰ ਹਨ। ਇਹ ਚਾਰੇ ਜਣੇ ਸਸ਼ਰਾਬ ਦੇ ਨਸ਼ੇ ਵਿਚ ਧੁੱਤ ਸਨ। ਇਸ ਕਾਂਡ ਵਿਚ ਅਮਰਜੀਤ ਦੀ ਦੂਜੀ ਕੁੜੀ, ਅਮਰਜੀਤ ਦਾ ਪਿਤਾ ਅਤੇ ਉਸ ਦੀ ਭੂਆ ਦੀ ਕੁੜੀ ਮਾਰੀ ਗਈ। ਅਮਰਜੀਤ ਲਈ ਚਾਰੇ ਪਾਸੇ ਹਨੇਰਾ ਹੀ ਹਨੇਰਾ ਸੀ। ਇਹ ਕਹਾਣੀ ਜਿਹੜਾ ਭਿੰਡਰਾਂਵਾਲੇ ਦਾ ਚੇਲਾ ਸੁਰਿੰਦਰ ਸਿੰਘ ਜੇਲ੍ਹ ਵਿਚ ਸੁਣਾ ਰਿਹਾ ਸੀ। ਇਥੇ ਉਹ ਸਾਡੇ ਖ਼ੁਫੀਆ ਵਿਭਾਗ ਦੇ ਆਦਮੀ, ਜੋ ਉਸ ਦੇ ਨਾਲ ਛੱਡੇ ਹੋਏ ਸਨ, ਉਹਨਾਂ ਕੋਲ ਆਪਣੇ ਆਪ ਨੂੰ ਖਲਨਾਇਕ ਬਣਾਉਣ ਦਾ ਜਤਨ ਕਰ ਰਿਹਾ ਸੀ, ਪਰ ਉਸਨੂੰ ਇਹ ਪਤਾ ਨਹੀਂ ਸੀ ਕਿ ਉਸ ਦੇ ਚਾਰੇ ਪਾਸੇ ਹਮਦਰਦੀ ਰੱਖਣ ਵਾਲੇ ਕੈਦੀ ਸਾਡੇ ਆਦਮੀ ਸਨ। ਸੁਰਿੰਦਰ ਸਿੰਘ ਕਹਿੰਦਾ ਮੈਂ ਵੀ ਅਮਰਜੀਤ ਦੇ ਪਿੰਡ ਦਾ ਹੋਣ ਕਰਕੇ ਮੈਨੂੰ ਸ਼ੱਕ ਤੇਜ਼ਪ੍ਰਤਾਪ ਦੇ ਮੁੰਡਿਆਂ ਤੇ ਗਿਆ। ਜਦੋਂ ਅਮਰਜੀਤ ਨੂੰ ਮਹੀਨੇ ਬਾਅਦ ਹਸਪਤਾਲ ਤੋਂ ਛੁੱਟੀ ਮਿਲੀ ਤਾਂ ਮੈਂ ਉਸ ਨੂੰ ਨਾਲ ਲੈ ਕੇ ਭਿੰਡਰਾਂਵਾਲੇ ਦੇ ਕੋਲ ਗਿਆ।

ਅਮਰਜੀਤ ਜਦੋਂ ਅਕਾਲ ਤਖ਼ਤ ’ਤੇ ਪੇਸ਼ ਹੋਈ ਤਾਂ ਉਸ ਨੇ ਦੇਖਿਆ ਕਿਵੇਂ ਲੋਕ ਭਿੰਡਰਾਂਵਾਲੇ ਕੋਲ ਸ਼ਿਕਾਇਤਾਂ ਲੈ ਕੇ ਆ ਰਹੇ ਹਨ ਤੇ ਭਿੰਡਰਾਂਵਾਲਾ ਕਿਵੇਂ ਆਪਣੇ ਬੰਦਿਆਂ ਨੂੰ ਹੁਕਮ ਦੇ ਕੇ ਲੋਕਾਂ ਦੇ ਕੰਮ ਕਰ ਰਿਹਾ ਹੈ। ਉਹ ਭਾਵੁਕ ਹੋ ਗਈ ਅਤੇ ਭੁੱਬੀ ਰੋ ਪਈ। ਇਕ ਦਮ ਉੱਚੀ-ਉੱਚੀ ਰੋਂਦੀ ਵੇਖ ਕੇ ਸਾਰੇ ਉਸ ਵੱਲ ਵੇਖਣ ਲੱਗੇ। ਭਿੰਡਰਾਂਵਾਲੇ ਨੇ ਸਾਰੀ ਕਹਾਣੀ ਉਸ ਤੋਂ ਸੁਣੀ। ਜਦੋਂ ਪਿੰਡ ਵਿਚੋਂ ਆਏ ਦੋ ਆਦਮੀਆਂ ਨੇ ਕਿਹਾ ਕਿ ਅੱਗ ਲਾਉਣ ਵਾਲੇ ਤੁਹਾਡਾ ਨਾਂ ਲੈ ਰਹੇ ਸੀ ਅਤੇ ਇਹਨਾਂ (ਅਮਰਜੀਤ) ਹੁਣਾਂ ਨੂੰ ਸਿੱਖ ਕੌਮ ਦੇ ਗ਼ਦਾਰ ਕਹਿ ਰਹੇ ਸੀ ਤਾਂ ਭਿੰਡਰਾਂਵਾਲਾ ਸੁਣਦਾ ਰਿਹਾ ਸੀ, ਭਿੰਡਰਾਂਵਾਲੇ ਨੇ ਉਸ ਸਮੇਂ ਇਕ ਫ਼ੋਨ ਕੀਤਾ। ਅੱਗੋਂ ਜਿਹੜਾ ਬੋਲ ਰਿਹਾ ਸੀ, ਭਿੰਡਰਾਂਵਾਲੇ ਨੇ ਉਸ ਨੂੰ ਸਿਰਫ਼ ਹਾਂ ਜਾਂ ਨਾਂਹ ਕਹਿਣ ਲਈ ਆਖਿਆ। ਸੁਰਿੰਦਰ ਨੇ ਦੱਸਿਆ ਕਿ ਇਹ ਗੱਭਰੂ ਥਾਣੇਦਾਰ ਸੀ। ਭਿੰਡਰਾਂਵਾਲੇ ਨੇ ਪੁੱਛਿਆ ਕਿ ਅੱਗ ਲਾਉਣ ਵਾਲੇ ਬੰਦੇ ਤੇਜਪ੍ਰਤਾਪ ਸਿੰਘ ਦੇ ਸਨ ਜਾਂ ਨਹੀਂ। ਗੱਬਰ ਸਿੰਘ ਨੂੰ ਆਪਣੇ ਮੁਖ਼ਬਰਾਂ ਤੋਂ ਪਤਾ ਲਗਾ ਸੀ ਕਿ ਚਾਰ ਆਦਮੀਆਂ ਵਿਚ 3 ਗੰਗਾਨਗਰ ਦੇ ਅਤੇ ਇਕ ਹੁਸ਼ਿਆਰਪੁਰ ਦਾ ਸੀ। ਜਦੋਂ ਭਿੰਡਰਾਂਵਾਲੇ ਨੇ ਫ਼ੋਨ ’ਤੇ ਹਾਂ ਦਾ ਇਸ਼ਾਰਾ ਸੁਣਿਆ ਤਾਂ ਉਸ ਨੇ ਅਮਰਜੀਤ ਨੂੰ 20,000 ਰੁਪਏ ਦੇ ਕੇ ਘਰ ਮੋੜ ਦਿੱਤਾ। ਕੁਝ ਦਿਨ ਬੀਤ ਗਏ। ਅਮਰਜੀਤ ਨੇ ਸਮਝਿਆ ਕਿ ਭਿੰਡਰਾਂਵਾਲਾ ਸੱਚਮੁੱਚ ਹੀ ਰੋਹਬ ਦਾ ਵਿਖਾਵਾ ਕਰਦਾ ਸੀ ਕਿਉਂਕਿ ਉਸ ਨੂੰ ਅਜੇ ਤੱਕ ਕੋਈ ਇਨਸਾਫ਼ ਨਹੀਂ ਸੀ ਮਿਲਿਆ।

ਇਧਰ ਸੁਰਿੰਦਰ ਸਿੰਘ ਜੋ ਜੇਲ੍ਹ ਵਿਚ ਬੰਦ ਸੀ, ਉਹ ਕਹਾਣੀ ਇਸ ਤਰ੍ਹਾਂ ਪੇਸ਼ ਕਰ ਰਿਹਾ ਸੀ ਜਿਵੇਂ ਉਹ ਬਹੁਤ ਵੱਡੇ ਦੰਗੇ ਹੋਏ ਹਨ। ਉਹ ਕਹਿੰਦਾ, ਭਿੰਡਰਾਂਵਾਲਾ ਮੈਨੂੰ ਕਹਿੰਦਾ ਕਿ ਗੰਗਾਨਗਰ ਜਾ ਕੇ ਪੂਰੀ ਸੀ.ਆਈ.ਡੀ. ਲੈ ਕੇ ਉਹਨਾਂ ਨੂੰ ਫੜ ਕੇ ਲੈ ਆਵੇ। ਕਹਿੰਦਾ ਮੈਂ 10 ਆਦਮੀਆਂ ਤੋਂ ਚੰਗੀ ਤਰ੍ਹਾਂ ਪੁੱਛ-ਪੜਤਾਲ ਕੀਤੀ, ਉਹਨਾਂ ਦੇ ਸਾਰੇ ਟੱਬਰ ਨੂੰ ਫੜ ਕੇ ਅਕਾਲ ਤਖ਼ਤ ਤੇ ਪੇਸ਼ ਕੀਤਾ। ਉਹਨਾਂ ਦੀਆਂ ਪਤਨੀਆਂ ਉਥੇ ਲੇਲ੍ਹੜੀਆਂ ਕੱਢਣ ਲੱਗੀਆਂ। ਭਿੰਡਰਾਂਵਾਲਾ ਆਪਣਾ ਰੋਹਬ ਦਿਖਾਉਂਦਾ ਬੋਲਿਆ, ‘ਇਕ ਉਂਗਲ ਗਰਮ ਜਗ੍ਹਾ ’ਤੇ ਲੱਗ ਜਾਵੇ ਤਾਂ ਕਿੰਨਾ ਦਰਦ ਹੁੰਦਾ ਹੈ ਤੇ ਕੋਈ ਕਿਸੇ ਦੇ ਰੁਪਏ ਨੱਪ ਲਵੇ ਤਾਂ ਵੀ ਮਨ ਨੂੰ ਗੁੱਸਾ ਹੁੰਦਾ ਹੈ। ਤੁਸੀਂ ਮਾਸੂਮਾਂ ਨੂੰ ਅੱਗ ਲਾਈ, ਉਹਨਾਂ ਦਾ ਬਣਦਾ ਹੱਕ ਖੋਹਿਆ। ਮੈਨੂੰ ਦਸਵੇਂ ਗੁਰੂ ਨੇ ਇਨਸਾਫ਼ ਕਰਨ ਲਈ ਕਿਹਾ ਹੈ।’ ਫਿਰ ਭਿਡਰਾਂਵਾਲੇ ਨੇ ਉਸ ਰਸਤੇ ਸਾਰੇ ਲੰਘਾ ਦਿੱਤੇ। ਪਰ ਸੁਰਿੰਦਰ ਵਰਗੇ ਬੇਵਕੂਫ਼ ਇਨਸਾਨ ਜਦੋਂ ਇਹੋ ਜਿਹੇ ਸਾਧ ਦਾ ਸਾਥ ਦੇ ਰਹੇ ਸਨ ਤਾਂ ਉਸ ਦੀ ਤਾਕਤ ਤਾਂ ਆਪਣੇ ਆਪ ਹੀ ਵਧਣੀ ਸੀ।

ਅਗਰ ਆਪਾਂ ਕਾਨੂੰਨ ’ਤੇ ਰਹਿ ਕੇ ਸੋਚੀਏ ਤਾਂ ਸਾਰੀ ਦੁਨੀਆਂ ਵਿਚ ਵੀ ਇਹੋ ਜਿਹੇ ਹੁਕਮ ਚਲਾਉਣ ਦੀ ਕੋਈ ਦੇਸ ਇਜਾਜ਼ਤ ਨਹੀਂ ਦੇਵੇਗਾ। ਜੇਕਰ ਮੈਂ ਇਕੱਲਾ ਹੀ ਭਿੰਡਰਾਂਵਾਲੇ ਨੂੰ ਮਾਰਾ ਆਖਾਂ ਤਾਂ ਜੇਕਰ ਇਹੋ ਜਿਹੀਆਂ ਕਹਾਣੀਆਂ ਬਾਹਰਲੇ ਦੇਸ਼ਾਂ ਦੀਆਂ ਅਦਾਲਤਾਂ ਵਿਚ ਰੱਖੀਆਂ ਜਾਣ ਤਾਂ ਉਹ ਉਸੇ ਵੇਲੇ ਭਿੰਡਰਾਂਵਾਲੇ ਨੂੰ ਫਾਂਸੀ ਦੀ ਸਜ਼ਾ ਦਿੰਦੇ। ਇਹ ਸਾਡੀ ਸਰਕਾਰ ਵੀ ਉਸ ਨੂੰ ਏਨਾ ਉੱਚਾ ਚੁੱਕਣ ਲਈ ਜ਼ਿੰਮੇਵਾਰ ਸੀ। ਉਪਰਲੀ ਕਹਾਣੀ ਵਿਚ ਦੇਖਿਆ ਜਾਵੇ ਤਾਂ ਇਹ ਪਿਤਾ ਦੀ ਮਰਜ਼ੀ ਹੁੰਦੀ ਹੈ ਕਿ ਉਹ ਆਪਣੇ ਪੁੱਤਰ ਨੂੰ ਜਾਇਦਾਦ ਵੱਧ-ਘੱਟ ਦੇਵੇ, ਨਾ ਕਿ ਪੁੱਤਰ ਦਾ ਹੱਕ ਹੁੰਦਾ ਹੈ ਕਿ ਉਹ ਆਪਣੇ ਪਿਉ ਕੋਲੋਂ ਜ਼ਬਰਦਸਤੀ ਲਵੇ।

ਪਰ ਸਾਡੀ ਅਨਪੜ੍ਹ ਜਨਤਾ ਇਸ ਨੂੰ ਇਨਸਾਫ਼ ਕਹਿੰਦੀ ਸੀ ਤੇ ਇਸ ਸਾਧ ਦੇ ਮਗਰ ਲੱਗ ਤੁਰੀ। ਅਸਲ ਵਿਚ ਗ਼ਰੀਬੀ ਦੀ ਮਾਰ ਹੇਠ ਛੋਟੀਆਂ ਜਾਤਾਂ ਵਾਲਿਆਂ ਨੇ ਹੀ ਭਿੰਡਰਾਂਵਾਲੇ ਨੂੰ ਖਲਨਾਇਕ ਬਣਾ ਦਿੱਤਾ। ਇਸੇ ਤਰ੍ਹਾਂ ਜਾਤ ਦਾ ਝੀਰ ਬਿੱਕਰ ਜੋ 60 ਸਾਲ ਦਾ ਹੋ ਗਿਆ ਸੀ, ਇਸ ਆਦਮੀ ਨੂੰ 5 ਸਾਲ ਦੀ ਸਜ਼ਾ ਹੋਈ। ਇਸ ਨੇ ਭਿੰਡਰਾਂਵਾਲੇ ਦੇ ਜ਼ੁਲਮਾਂ ਵਿਚ ਸਹਾਇਤਾ ਕੀਤੀ। ਇਹ ਇਕ ਤੇਜ਼ ਦਿਮਾਗ਼ ਤੇ ਚੰਗਾ ਭਾਸ਼ਣ ਦੇਣ ਵਾਲੇ ਆਦਮੀ ਸੀ। ਇਸ ਦੀ ਜ਼ਿੰਮੇਵਾਰੀ ਇਹ ਲਗਾਈ ਗਈ ਸੀ ਕਿ ਇਹ ਪੰਜਾਬ ਤੋਂ ਬਾਹਰ ਵੱਸਦੇ ਸਿੱਖਾਂ ਨੂੰ ਗੁਮਰਾਹ ਕਰ ਕੇ ਉਹਨਾਂ ਤੋਂ ਪੈਸੇ ਦੀ ਮਦਦ ਲੈਣੀ।

ਉਹਨਾਂ ਨੂੰ ਧਾਰਮਿਕ ਵਿਚਾਰਾਂ ਨਾਲ ਪ੍ਰਭਾਵਿਤ ਕਰ ਕੇ ਉਹਨਾਂ ਜੇਬਾਂ ਵਿਚੋਂ ਪੈਸੇ ਕਢਵਾਉਣੇ, ਇਸ ਦੇ ਪਾਸਪੋਰਟ ਉਪਰ 1981 ਤੋਂ 1984 ਤਕ 9 ਦੇਸ਼ਾਂ ਦੀਆਂ ਮੋਹਰਾਂ ਲੱਗੀਆਂ ਹੋਈਆਂ ਸਨ, ਜਿਨ੍ਹਾਂ ਵਿਚ ਮੁੱਖ ਇੰਗਲੈਂਡ, ਅਮਰੀਕਾ, ਸਿੰਗਾਪੁਰ, ਕੈਨੇਡਾ, ਹਾਂਗਕਾਂਗ, ਦੁਬਈ, ਜਰਮਨ, ਨਾਰਵੇ, ਕੀਨੀਆ ਆਦਿ ਸਨ। ਮੈਂ ਪੰਜਾਬ ਵਾਸੀਆਂ ਨੂੰ ਇਹ ਗੱਲ ਜ਼ਰੂਰ ਕਹਾਂਗਾ ਕਿ ਉਤਨਾ ਤੁਹਾਡਾ ਕਸੂਰ ਨਹੀਂ ਜਿੰਨਾ ਇਹ ਐਨ.ਆਰ.ਆਈ. ਨੇ ਕੰਮ ਖ਼ਰਾਬ ਕੀਤਾ। ਪਹਿਲੀ ਗੱਲ ਜਿਸ ਮਿੱਟੀ ਵਿਚ ਤੁਸੀਂ ਜੰਮੇ-ਪਲੇ, ਉਸ ਨੂੰ ਛੱਡ ਬਾਹਰ ਜਾ ਬੈਠੇ। ਤੁਹਾਡਾ ਹੁਣ ਕੀ ਹੱਕ ਹੈ ਉਸ ਧਰਤੀ ਦੇ ਉਪਰ ਰਹੀਆਂ ਕਾਰਵਾਈਆਂ ਦੀ ਕਮਾਨ ਤੁਸੀਂ ਆਪਣੇ ਹੱਥ ਲਵੋ। ਸਾਡੇ ਗੁਆਂਢੀ ਮੁਲਕ ਚੀਨ ਵਿਚੋਂ ਅਗਰ ਕੋਈ ਚੀਨ ਵਿਚੋਂ ਅਗਰ ਕਈ ਚੀਨੀ ਦੇਸ਼ ਛੱਡ ਕੇ ਦੂਸਰੇ ਦੇਸ਼ ਚਲਿਆ ਜਾਵੇ ਤਾਂ ਉਹ ਵਾਪਸ ਆਪਣੇ ਦੇਸ਼ ਕੋਈ ਜ਼ਮੀਨ ਜਾਂ ਕੋਈ ਦਖ਼ਲ-ਅੰਦਾਜ਼ੀ ਨਹੀਂ ਕਰ ਸਕਦਾ। ਅਗਰ ਤੁਸੀਂ ਕਿਸੇ ਕਾਰਣ ਆਪਣਾ ਇਲਾਕਾ ਛੱਡਣਾ ਹੈ ਤਾਂ ਹਿੰਦੁਸਤਾਨ ਕਿੱਡਾ ਵੱਡਾ ਹੈ। ਆਪਣਾ ਬਿਜ਼ਨਸ ਚਲਾ ਸਕਦੇ ਹੋ, ਪਰ ਇਹਨਾਂ ਐਨ.ਆਰ.ਆਈਆਂ ਨੇ ਬਿੱਕਰ ਵਰਗੇ ਆਦਮੀਆਂ ਦੇ ਆਖੇ ਲੱਗ ਕੇ ਭਿੰਡਰਾਂਵਾਲੇ ਨੂੰ ਕਰੋੜਾਂ ਰੁਪਏ ਦੇ ਦਿੱਤੇ।

ਇਹਨਾਂ ਬੇਵਕੂਫ਼ਾਂ ਨੇ ਇਹ ਨਹੀਂ ਸੋਚਿਆ ਕਿ ਪੈਸਾ ਤੁਹਾਡਾ, ਚੌਧਰ ਭਿੰਡਰਾਂਵਾਲੇ ਦੀ ਅਤੇ ਜਿਨ੍ਹਾਂ ਐਨ.ਆਰ.ਆਈ. ਨੇ ਭਿੰਡਰਾਂਵਾਲੇ ਦਾ ਸਾਥ ਨਹੀਂ ਦਿੱਤਾ, ਉਹਨਾਂ ਨੇ ਵੀ ਉਸ ਸਮੇਂ ਅੱਤਵਾਦ ਨਾਲ ਨਜਿੱਠਣ ਵਾਲੇ ਸ਼ਹੀਦ ਹਿੰਦੂ ਵੀਰਾਂ ਜਾਂ ਕੁਝ ਪੁਲਿਸ ਕਰਮਚਾਰੀ ਆਦਿ ਕਿਸੇ ਨੂੰ ਪੈਸੇ ਦੀ ਮਦਦ ਨਹੀਂ ਦਿੱਤੀ। ਇਹ ਲੋਕ ਵੀ ਇਕ ਸੁਆਰਥੀ ਅਤੇ ਕਮੀਨੇ ਸੁਭਾਅ ਵਾਲੇ ਮਤਲਬੀ ਬਣੇ ਰਹੇ। ਅੱਜ ਜਿਨ੍ਹਾਂ ਸਾਡੇ ਵਰਗੇ ਭਿੰਡਰਾਂਵਾਲੇ ਨਾਲ ਲੋਹਾ ਲੈਣ ਵਾਲਿਆਂ ਨੂੰ ਕਿਤੇ ਕਿਸੇ ਐਨ.ਆਰ.ਆਈ. ਨੇ ਇਕ ਰੁਪਿਆ ਨਹੀਂ ਪੁੱਛਿਆ, ਜਦੋਂ ਕਿ ਬਾਹਰ ਬੈਠੇ ਭਿੰਡਰਾਂਵਾਲੇ ਨੂੰ ਕੋਸਦੇ ਹੋਏ ਕਾਂਗਰਸ ਸਰਕਾਰ ਨੂੰ ਬੁਰਾ-ਭਲਾ ਆਖ ਰਹੇ ਸੀ। ਜਿਹੜੇ ਬਾਹਰ ਬੈਠੇ ਭਿੰਡਰਾਂਵਾਲੇ ਨੂੰ ਗਾਲ੍ਹਾਂ ਕੱਢਦੇ ਸਨ, ਉਹ 1984 ਤੋਂ ਪਹਿਲਾਂ ਪੰਜਾਬ ਨਹੀਂ ਵੜੇ, ਸਾਡੇ ਵਰਗੇ ਆਪਣੀ ਜਾਨ ਤਲੀ ਉਪਰ ਰੱਖ ਕੇ ਅੱਤਵਾਦ ਨਾਲ ਲੜੇ। ਸਾਨੂੰ ਵੀ ਆਪਣੀ ਜ਼ਿੰਦਗੀ ਪਿਆਰੀ ਸੀ। ਸਾਨੂੰ ਵੀ ਜ਼ਿੰਦਗੀਆਂ ਦੀਆਂ ਉਹ ਪੂਰਨ ਸੁਖ ਸਹੂਲਤਾਂ ਚਾਹੀਦੀਆਂ ਸਨ, ਜੋ ਹਰ ਇਕ ਇਨਸਾਨ ਸੋਚਦਾ ਹੈ। ਸਾਨੂੰ ਵੀ ਆਪਣੇ ਕੰਮ ਦੇ ਬਦਲੇ ਇਨਾਮ ਅਤੇ ਮੈਡਲ ਮਿਲਣੇ ਚਾਹੀਦੇ ਹਨ। ਅਗਰ ਤੁਸੀਂ ਅੱਜ ਵੀ 1984 ਵਿਚ ਸ਼ਹੀਦ ਹੋਏ ਫ਼ੌਜੀ ਸਿਪਾਹੀਆਂ ਨੂੰ ਜਾਂ ਸਾਡੇ ਵਰਗਿਆਂ ਨੂੰ ਕੋਈ ਮਦਦ ਦੇਣੀ ਚਾਹੁੰਦੇ ਹੋ। ਅਸੀਂ ਕਿਸੇ ਕੋਲੋਂ ਭਿੰਡਰਾਂਵਾਲੇ ਵਾਂਗ ਖੋਹ ਕੇ ਖਾਣ ਵਾਲੇ ਨਹੀਂ, ਪਰ ਮੇਰੇ ਵਰਗਿਆਂ ਦੀ ਜ਼ਿੰਮੇਵਾਰੀ ਹੀ ਹੁੰਦੀ ਹੈ ਕਿ ਜਿਨ੍ਹਾਂ ਜਵਾਨਾਂ ਨੇ ਸਾਡੇ ਹੁਕਮ ’ਤੇ ਫੁੱਲ ਚੜ੍ਹਾਏ, ਸ਼ਹੀਦੀਆਂ ਪਾਈਆਂ, ਅਸੀਂ ਵੀ ਕੁਝ ਕਰੀਏ।

ਅਗਰ ਤੁਹਾਡੇ ਵਿਚ ਸ਼ਹੀਦ ਫ਼ੌਜੀ ਜਵਾਨਾਂ ਜਾਂ ਮੇਰੇ ਨਾਲ ਕੋਈ ਹਮਦਰਦੀ ਹੈ ਤੇ ਤੁਸੀਂ ਹੁਣ ਵੀ ਮਦਦ ਕਰਨੀ ਚਾਹੋ ਤਾਂ ਕਰ ਸਕਦੇ ਹੋ। ਤੁਸੀਂ ਇਸ ਗੱਲ ਵੱਲ ਧਿਆਨ ਨਾਲ ਦੇਖੋ ਕਿ ਅੱਤਵਾਦ ਦੀ ਲੜਾਈ ਤੋਂ ਬਾਅਦ ਮਾਰੇ ਗਏ ਅੱਤਵਾਦੀਆਂ ਦੇ ਪਰਿਵਾਰਾਂ ਨੂੰ ਬਾਹਰੋਂ ਕਿੰਨਾ ਪੈਸਾ ਆਇਆ। ਅੱਜ ਉਹਨਾਂ ਅੱਤਵਾਦੀਆਂ ਦੇ ਪਰਿਵਾਰ ਉਹ ਸਾਰੀਆਂ ਸੁਖ ਸਹੂਲਤਾਂ ਮਾਣ ਰਹੇ ਹਨ, ਜਿਨ੍ਹਾਂ ਸੁਖ ਸਹੂਲਤਾਂ ’ਤੇ ਸਾਡਾ ਹੱਕ ਹੈ। ਸ਼ਾਇਦ ਗੱਲ ਡਾਕਟਰ ਜਾਂ ਕੈਂਸਰ ਦੇ ਮਰੀਜ਼ ਹੀ ਸਮਝ ਸਕਣ ਕਿ ਕੈਂਸਰ ਦੇ ਇਲਾਜ਼ ਤੇ ਕਿੰਨਾ ਖ਼ਰਚ ਹੈ। ਜੋ 1984 ਦੇ ਸ਼ਹੀਦ ਫ਼ੌਜੀ ਜਵਾਨਾਂ ਨੂੰ ਪੈਸੇ ਦੀ ਮਦਦ ਕਰਨਾ ਚਾਹੁੰਦਾ ਹੈ, ਉਹ ਕਰ ਸਕਦਾ ਹੈ।

ਅਪ੍ਰੇਸ਼ਨ ਬਲਿਊ ਸਟਾਰ ਸ਼ਹੀਦ ਫ਼ੌਜੀ ਫੰਡ ’ਤੇ ਆਪਣਾ ਡਰਾਫਟ ਬਣਾ ਕੇ ਭੇਜ ਸਕਦਾ ਹੈ ਅਤੇ ਜੋ ਮੇਰੀ ਮਦਦ ਕਰਨੀ ਚਾਹੁੰਦਾ ਹੈ, ਉਹ ਡਰਾਫਟ ਦੇ ਉਪਰ ਮੇਰਾ ਬੈਂਕ ਅਕਾਊਂਟ 3654-ਪੀ.ਟੀ. 4923 ਜ਼ਰੂਰ ਲਿਖੇ ਅਤੇ ਇਸ ਐਡਰੈਸ ’ਤੇ ਭੇਜ ਸਕਦੇ ਹੋ- ਅਪ੍ਰੇਸ਼ਨ ਬਲਿਊ ਸਟਾਰ ਸ਼ਹੀਦ ਫ਼ੌਜੀ ਫੰਡ, ਮਹਾਂਵਾਰੀ ਕਾਲੋਨੀ, ਬੋਰੀਵਲੀ, ਮੁੰਬਈ (ਮਹਾਂਰਾਸ਼ਟਰ)। ਪੰਜਾਬ ਦੇ ਕੁਝ ਹਿੰਦੂ ਵੀਰ, ਦਿੱਲੀ ਵਾਸੀ ਅਤੇ ਗੁਜਰਾਤ ਵਾਸੀਆਂ ਨੇ ਆਪਣੇ ਵੱਲੋਂ ਮੈਨੂੰ ਆਰਥਿਕ ਤੌਰ ’ਤੇ ਸਹਾਇਤਾ ਪਹੁੰਚਾਈ ਸੀ। ਉਹਨਾਂ ਵੀਰਾਂ ਦਾ ਮੈਂ ਬਹੁਤ ਧੰਨਵਾਦੀ ਹਾਂ ਅਤੇ ਜੋ ਮੇਰੇ ਸੱਜਣ ਸ਼ਹੀਦ ਹੋਏ ਫ਼ੌਜੀ ਵੀਰਾਂ ਦੀ ਮਦਦ ਕਰਨਗੇ, ਮੈਂ ਬਹੁਤ ਧੰਨਵਾਦੀ ਹੋਵਾਂਗਾ। ਮੈਂ ਉਹਨਾਂ ਵੀਰਾਂ ਤੋਂ ਮੁਆਫ਼ੀ ਮੰਗਦਾ ਹਾਂ ਜੋ ਮੈਨੂੰ ਈ-ਮੇਲ ਜਾਂ ਫ਼ੈਕਸ ਕਰਦੇ ਹਨ, ਪਰ ਮੈਂ ਉਹਨਾਂ ਦਾ ਜਵਾਬ ਨਹੀਂ ਦੇ ਸਕਦਾ। ਮੈਂ ਕੋਸ਼ਿਸ਼ ਤਾਂ ਜ਼ਰੂਰ ਕਰਦਾ ਹਾਂ ਕਿ ਮੈਨੂੰ ਪਿਆਰ ਕਰਨ ਵਾਲੇ ਨੂੰ ਮੈਂ ਵਾਪਸ ਜਵਾਬ ਸਮੇਂ ਸਿਰ ਦੇ ਸਕਾਂ, ਪਰ ਜਦੋਂ ਦੀ ਸਿਹਤ ਖ਼ਰਾਬ ਹੈ, ਮੈਂ ਇਹ ਕੰਮ ਪੂਰਾ ਨਹੀਂ ਕਰ ਸਕਦਾ। ਪਰ ਫੇਰ ਵੀ ਜੋ ਮੈਨੂੰ ਆਪਣਾ ਸੁਨੇਹਾ ਜਾਂ ਕੋਈ ਸਾਕਾ ਨੀਲਾ ਤਾਰਾ ਬਾਰੇ ਕੁਝ ਪੁੱਛਣਾ ਚਾਹੁੰਦੇ ਹੋਣ, ਉਹ ਇਸ ਐਡਰੈਸ ’ਤੇ ਈ-ਮੇਲ ਕਰ ਸਕਦੇ ਹਨ।

ਸੋ ਆਪਾਂ ਪਿਛਲੀ ਕਹਾਣੀ ਵੱਲ ਆਈਏ ਕਿ ਭਿੰਡਰਾਂਵਾਲੇ ਦਾ ਸਾਥ ਦੇ ਰਹੇ ਕਿਸ ਤਰ੍ਹਾਂ ਦੇ ਲੋਕ ਸਨ। ਜੋਧਪੁਰ ਜੇਲ੍ਹ ਵਿਚ ਬੰਦ ਜਸਵਿੰਦਰ ਸਿੰਘ ਜੋ ਮਜ਼੍ਹਬੀ ਜਾਤ ਨਾਲ ਸੰਬੰਧ ਰੱਖਦਾ ਸੀ, ਇਸ ਆਦਮੀ ਨੂੰ ਉਮਰ ਕੈਦ ਹੋਈ ਸੀ। ਆਪਣੇ ਆਪ ਨੂੰ ਵੱਡਾ ਖ਼ਾਲਸਾ ਦੱਸਦਾ। ਇਸ ਦਾ ਬਚਪਨ ਚੋਰੀਆਂ-ਠੱਗੀਆਂ, ਲੁੱਟਾਂ-ਖੋਹਾਂ ਨਾਲ ਭਰਿਆ ਪਿਆ ਸੀ। ਜਦੋਂ ਭਿੰਡਰਾਂਵਾਲੇ ਦੇ ਅੱਗ-ਲਾਊ ਭਾਸ਼ਣ ਸੁਣ ਕੇ ਅਨਪੜ੍ਹ ਨੌਜਵਾਨ ਪੀੜ੍ਹੀ ਆਪਣੀਆਂ ਅੱਖਾਂ ’ਤੇ ਪੱਟੀ ਬੰਨ੍ਹ ਕੇ ਉਸ ਦੇ ਮਗਰ ਲੱਗ ਤੁਰੀ ਤਾਂ ਇਹਨਾਂ ਨੇ ਜੇਲ੍ਹਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ।

ਭਿੰਡਰਾਂਵਾਲੇ ਦੇ ਚੇਲਿਆਂ ਨਾਲ ਜੇਲ੍ਹ ਵਿਚ ਮੁਲਾਕਾਤਾਂ ਹੋਈਆਂ ਤਾਂ ਇਸ ਨੇ ਵੱਡਾ ਠੱਗ ਅਤੇ ਵੱਡਾ ਖਲਨਾਇਕ ਬਣਨ ਦੀ ਮਨ ਵਿਚ ਇੱਛਾ ਧਾਰੀ। ਇਸ ਨੂੰ ਲੁੱਟਾਂ-ਖੋਹਾਂ ਵਿਚ ਹੋਈ 3 ਸਾਲ ਦੀ ਸਜ਼ਾ ਕੱਟ ਕੇ ਇਹ ਭਿੰਡਰਾਂਵਾਲੇ ਦਾ ਚੇਲਾ ਬਣ ਗਿਆ। ਜ਼ਿਲ੍ਹਾ ਪਟਿਆਲਾ ਨਾਲ ਸੰਬੰਧਿਤ ਇਸ ਨੇ ਸਾਡੀ ਖ਼ੁਫ਼ੀਆਂ ਏਜੰਸੀ ਕੋਲ ਆਪਣੀ ਕਹਾਣੀ ਇਸ ਤਰ੍ਹਾਂ ਪੇਸ਼ ਕੀਤੀ।

ਕਹਿੰਦਾ, ਸਾਡੇ ਪਿੰਡ ਦੇ ਤੀਰਥ ਸਿੰਘ ਨਾਂ ਦੇ ਆਦਮੀ ਦੀਆਂ ਚਾਰ ਕੁੜੀਆਂ ਸਨ। ਤੀਰਥ ਸਿੰਘ ਆਪਣੀਆਂ ਕੁੜੀਆਂ ਦੇ ਵਿਆਹ ਕਰਨ ਤੋਂ ਪਹਿਲਾਂ ਹੀ ਇਸ ਜਹਾਨ ਤੋਂ ਕੂਚ ਕਰ ਗਿਆ। ਸਾਰੀ ਜ਼ਿੰਮੇਵਾਰੀ ਉਸ ਦੀ ਘਰਵਾਲੀ ’ਤੇ ਪੈ ਗਈ। ਉਹ ਔਰਤ ਪੂਰੀ ਅਨਪੜ੍ਹ ਤੇ ਅਕਲ ਦੀ ਮੋਟੀ ਸੀ। ਘਰ ਦੀ ਕੁਲ 97 ਏਕੜ ਜਾਇਦਾਦ ਸੀ। ਵੱਡੀ ਕੁੜੀ ਰਾਣੀ, ਰਣਦੀਪ, ਕੁਲਵੰਤ ਅਤੇ ਪ੍ਰਮਿੰਦਰ ਸੀ। ਵੱਡੀ ਕੁੜੀ ਦਾ ਵਿਆਹ 1975 ਵਿਚ ਗੁਰਦਾਸਪੁਰ ਦੇ ਤੇਜਾ ਸਿੰਘ ਦੇ ਲੜਕੇ ਮਲਕੀਤ ਸਿੰਘ ਨਾਲ ਕਰ ਦਿੱਤਾ।

ਅਸਲ ਵਿੱਚ ਤੇਜਾ ਸਿੰਘ ਦੀ ਪਹਿਲਾਂ ਹੀ ਦੂਰ ਤੋਂ ਇਸ ਟੱਬਰ ਨਾਲ ਜਾਣ-ਪਛਾਣ ਚੱਲਦੀ ਸੀ। ਉਸ ਨੇ ਜਾਇਦਾਦ ਦੇਖ ਕੇ ਮੁੰਡੇ ਦਾ ਰਿਸ਼ਤਾ ਲੈ ਲਿਆ। ਤੇਜਾ ਸਿੰਘ ਤੇ ਉਸ ਦੇ ਮੁੰਡੇ ਦਾ ਕੰਮ ਵੀ ਰੌਲੇ-ਰੱਪੇ ਵਾਲਾ ਸੀ, ਰੌਲੇ ਵਾਲੀ ਜ਼ਮੀਨ ਜਾਂ ਪਲਾਟ ਸਸਤੇ ਰੇਟ ’ਤੇ ਖ਼ਰੀਦ ਕੇ ਉਹਨਾਂ ਉੱਤੇ ਸਰਕਾਰੀ ਜਾਂ ਆਪਣੀ ਤਾਕਤ ਨਾਲ ਕਬਜ਼ਾ ਕਰਨਾ ਸੀ। ਇਸ ਦੇ 3 ਸ਼ੈਲਰ ਅਤੇ 4 ਗੁਦਾਮ ਵੀ ਸਨ। ਤੇਜਾ ਸਿੰਘ ਨੇ ਆਪਣੀ 150 ਏਕੜ ਜ਼ਮੀਨ ਇਕੱਠੀ ਕੀਤੀ ਹੋਈ ਸੀ ਅਤੇ 2 ਪੈਟਰੋਲ ਪੰਪ ਲਗਾਈ ਸਨ। ਤੇਜਾ ਸਿੰਘ ਦੀ ਵੱਡੀ ਲੜਕੀ ਦਾ ਘਰਵਾਲਾ ਫ਼ਿਰੋਜ਼ਪੁਰ ਐਸ.ਐਸ.ਪੀ. ਦੀ ਪ੍ਰਮੋਸ਼ਨ ’ਤੇ ਸੀ। ਇਧਰ ਤੇਜਾ ਸਿੰਘ ਦੇ ਲੜਕੇ ਮਲਕੀਤ ਸਿੰਘ ਦੇ ਘਰ ਇਕ ਲੜਕਾ ਹੋਇਆ। ਲੜਕੇ ਦੇ ਜਨਮ ਤੋਂ ਬਾਅਦ ਮਲਕੀਤ ਸਿੰਘ ਨੇ ਰਾਣੀ ਤੋਂ ਜ਼ਮੀਨ ਆਪਣੇ ਨਾਂ ਕਰਵਾਉਣ ਦੀ ਜ਼ਿੱਦ ਫੜੀ। ਇਹ ਜ਼ਿੱਦ ਇੱਥੋਂ ਤਕ ਪਹੁੰਚੀ ਕਿ ਰਾਣੀ ਦੇ ਘਰ ਵਿਚ ਹੀ ਉਸ ਉੱਤੇ ਕਈ ਕਿਸਮ ਦੇ ਤਸੀਹੇ ਹੋਣ ਲੱਗੇ। ਉਸ ਨੇ ਆਪਣੇ ਮਾਪਿਆਂ ਦੇ ਪ੍ਰੇਸ਼ਾਨ ਹੋਣ ਦੇ ਡਰੋਂ ਆਪਣੇ ਮਾਪਿਆਂ ਕੋਲ ਕਿਸੇ ਗੱਲ ਦੀ ਭਾਫ਼ ਨਹੀਂ ਕੱਢੀ। ਮਲਕੀਤ ਸਿੰਘ ਇਕ ਬਦਮਾਸ਼ ਕਿਸਮ ਦਾ ਬੰਦਾ ਸੀ। ਜਿਸ ’ਤੇ ਵਿਆਹ ਤੋਂ ਪਹਿਲਾਂ ਇਕੋ ਘਰ ਦੀਆਂ ਦੋ ਨਾਬਾਲਗ ਕੁੜੀਆਂ ਅਗਵਾ ਕਰ ਕੇ ਬਲਾਤਕਾਰ ਦਾ ਦੋਸ਼ ਲੱਗਿਆ ਸੀ, ਪਰ ਪੈਸੇ ਅਤੇ ਸਰਕਾਰੀ ਪਹੁੰਚ ਕਰ ਕੇ ਬਚ ਗਿਆ। ਮਲਕੀਤ ਸਿੰਘ ਨੇ ਰਾਣੀ ਦਾ 3 ਲੱਖ ਦਾ ਬੀਮਾ ਕਰਵਾ ਦਿੱਤਾ ਅਤੇ ਪੂਰੇ 16 ਮਹੀਨਿਆਂ ਬਾਅਦ ਜੀਪ ਦਾ ਐਕਸੀਡੈਂਟ ਕਰਵਾ ਦਿੱਤਾ, ਜਿਸ ਕਾਰਨ ਰਾਣੀ ਬਹੁਤ ਜ਼ਖ਼ਮੀ ਹੋ ਗਈ, ਪਰ ਉਸ ਨੂੰ ਜ਼ਖ਼ਮੀ ਹਾਲਤ ਵਿਚ ਤੇਜ਼ਧਾਰ ਹਥਿਆਰਾਂ ਨਾਲ ਤੋਰ ਦਿੱਤਾ ਮੈਡੀਕਲ ਹੋਇਆ। ਮਲਕੀਤ ਸਿੰਘ ਆਪ ਚੱਲਦੀ ਜੀਪ ਵਿਚੋਂ ਛਾਲ ਮਾਰ ਗਿਆ। ਮਾਮੂਲੀ ਸੱਟਾਂ ਤੋਂ ਬਾਅਦ ਠੀਕ ਹੋ ਗਿਆ ਅਤੇ ਬੀਮਾ ਕੰਪਨੀ ਤੋਂ 3 ਲੱਖ ਰੁਪਏ ਲੈ ਗਿਆ। ਇਧਰ ਮਲਕੀਤ ਸਿੰਘ ਨੇ ਕੁਲਵੰਤ ਨਾਲ ਵਿਆਹ ਕਰਵਾਉਣ ਦੀ ਇੱਛਾ ਪ੍ਰਗਟਾਈ। ਰਣਦੀਪ ਦਾ ਵਿਆਹ ਮਾਪਿਆਂ ਨੇ ਬਠਿੰਡੇ ਕਰ ਦਿ4ਤਾ ਸੀ। ਘਰਦਿਆਂ ਨੂੰ ਅਸਲੀ ਕਹਾਣੀ ਦਾ ਪਤਾ ਨਾ ਹੋਣ ਕਰਕੇ ਰਾਣੀ ਦੇ ਲੜਕੇ ਦਾ ਖ਼ਿਆਲ ਕਰ ਕੇ ਕੁਲਵੰਤ ਦਾ ਵਿਆਹ ਮਲਕੀਤ ਨਾਲ ਕਰ ਦਿੱਤਾ।

ਇਧਰ ਰਣਦੀਪ ਦਾ ਘਰਵਾਲਾ ਖੇਤ ਵਿਚ ਸੱਪ ਲੜਨ ਕਰਕੇ 3 ਦਿਨ ਮੰਜੇ ’ਤੇ ਪਿਆ ਰਿਹਾ। ਅਖ਼ੀਰ ਆਪਣੇ ਪ੍ਰਾਣ ਤਿਆਗ ਗਿਆ। ਰਣਦੀਪ ਦੀ ਮਾੜੀ ਕਿਸਮਤ ਉਹ ਆਪਣੀ ਇਕ ਕੁੜੀ ਨਾਲ ਪੇਕੇ ਆ ਗਈ। ਰਣਦੀਪ ਦੇ ਸੱਸ-ਸਹੁਰਾ ਪੁਰਾਣੇ ਵਿਚਾਰਾਂ ਦੇ ਹੋਣ ਕਰਕੇ ਆਪਣੇ ਪੁੱਤਰ ਦੀ ਮੌਤ ਦੀ ਜ਼ਿੰਮੇਵਾਰੀ ਰਣਦੀਪ ਦੇ ਸਿਰ ਹੀ ਲਾਉਂਦੇ ਸਨ। ਵੱਡੇ ਜੇਠ ਨੇ ਜਾਇਦਾਦ ਦੇ ਡਰੋਂ ਉਸ ਨੂੰ ਪੇਕੇ ਤੋਰ ਦਿੱਤਾ। ਇਧਰ ਮਲਕੀਤ ਸਿੰਘ ਨੇ ਫੇਰ ਕੁਲਵੰਤ ਨੂੰ ਜ਼ਮੀਨ ਆਪਣੇ ਨਾਂ ਕਰਵਾਉਣ ਦੀ ਜ਼ਿੱਦ ਫੜੀ। ਕੁਲਵੰਤ ਨੇ ਆਪਣੀ ਮਾਂ ਕੋਲ ਇਸ ਗੱਲ ਦਾ ਪ੍ਰਗਟਾਵਾ ਕੀਤਾ, ਪਰ ਕੁਲਵੰਤ ਦੇ ਮਾਮੇ ਨੇ ਦੂਰ-ਅੰਦੇਸ਼ੀ ਤੋਂ ਕੰਮ ਲਿਆ ਅਤੇ ਕੁਲਵੰਤ ਨੂੰ ਇਹਨਾਂ ਗੱਲਾਂ ਦਾ ਚਾਨਣਾ ਪਾਇਆ। ਪਰ ਕੁਲਵੰਤ ਦੇ ਘਰ ਉਸ ਦੀ ਮਾਰ-ਕੁਟਾਈ ਅਤੇ ਤਸੀਹੇ ਦੇਣ ਲੱਗੇ, ਪਰ ਕੁਲਵੰਦ ਆਪਣੀ ਭੈਣ ਦੇ ਲੜਕੇ ਦੇ ਮੋਹ ਕਰਕੇ ਉਸਨੂੰ ਛੱਡ ਨਾ ਸਕੀ।

ਸਮਾਂ ਲੰਘਦਾ ਗਿਆ, ਅਖ਼ੀਰ ਮਲਕੀਤ ਨੇ ਆਪਣੇ ਸਹੁਰਿਆਂ ਤੋਂ 2 ਹਿੱਸੇ ਜ਼ਮੀਨ ਤਕਰੀਬਨ 48 ਏਕੜ ਕੁਲਵੰਤ ਦੇ ਨਾਂ ਲਗਵਾ ਦਿੱਤੀ। ਇਕ ਹਿੱਸਾ ਹਿੱਸਾ ਰਾਣੀ ਦਾ ਲੈ ਲਿਆ। ਹੌਲੀ ਹੌਲੀ ਮਲਕੀਤ ਨੇ ਇਹ ਜ਼ਮੀਨ ਆਪਣੇ ਨਾਂ ਕਰਵਾ ਲਈ। ਇਧਰ ਕੁਲਵੰਤ ਦੀ ਕੁੱਖ ਤੋਂ ਕੋਈ ਬੱਚਾ ਨਾ ਹੋਇਆ ਅਤੇ ਮਲਕੀਤ ਸਿੰਘ ਉਸ ਨੂੰ ਤਾਹਨੇ ਮਾਰਦਾ। ਹੁਣ ਮਲਕੀਤ ਦੀ ਨਿਗ੍ਹਾ ਪਰਮਿੰਦਰ ’ਤੇ ਸੀ, ਜਿਹੜੀ ਉਮਰ ਵਿਚ ਮਲਕੀਤ ਤੋਂ 10 ਸਾਲ ਛੋਟੀ ਸੀ। ਮਲਕੀਤ ਨੇ ਕੁਲਵੰਤ ਕੋਲ ਇਸ ਰਿਸ਼ਤੇ ਦੀ ਗੱਲ ਤੋਰੀ। ਲੰਮਾ ਸਮਾਂ ਕੁਲਵੰਤ ਇਸ ਨੂੰ ਟਾਲਦੀ ਰਹੀ, ਪਰ ਕੁਲਵੰਤ ਦੀ ਮਾਂ ਮੋਟੇ ਦਿਮਾਗ਼ ਦੀ ਮਾਲਕਣ ਹੋਣ ਕਰਕੇ ਇਸ ਰਿਸ਼ਤੇ ਲਈ ਖ਼ੁਸ਼ ਸੀ।

ਪਰ ਰਣਦੀਪ ਅਤੇ ਉਸਦਾ ਮਾਮਾ ਇਸਦੇ ਉਲਟ ਸਨ। ਅਖ਼ੀਰ ਮਲਕੀਤ ਦੀ ਜ਼ਿੱਦ ਦੀ ਜਿੱਤ ਹੋ ਗਈ। ਪਰਮਿੰਦਰ ਵੀ ਉਸੇ ਘਰ ਆ ਗਈ। ਇਕ ਵਾਰ ਕੁਲਵੰਤ ਆਪਣੇ ਮਾਮੇ ਪਿੰਡ ਨੂੰ ਤੁਰੀ ਪਰ ਵਾਪਸ ਨਾ ਪਰਤੀ। ਕਾਫ਼ੀ ਭੱਜ-ਦੌੜ ਬਾਅਦ ਵੀ ਉਸਦਾ ਪਤਾ ਨਾ ਲੱਗਾ। ਸੰਨ 1980 ਆ ਗਿਆ, ਇਧਰ ਮਲਕੀਤ ਦੇ ਇਕ ਸ਼ਹਿਰੀ ਔਰਤ ਨਾਲ ਨਾਜਾਇਜ਼ ਸੰਬੰਧ ਹੋ ਗਏ।

ਉਹ ਮਲਕੀਤ ਸਿੰਘ ਦਾ ਪੈਸਾ ਦੇਖ ਕੇ ਉਸ ਵੱਲ ਖਿੱਚੀ ਗਈ। ਪਰਮਿੰਦਰ ਨੇ ਆਪਣੇ ਮਾਮੇ ਨੂੰ ਨਾਲ ਲੈ ਕੇ ਪੂਰੇ ਜ਼ੋਰ-ਸ਼ੋਰ ਨਾਲ ਉਸ ਦਾ ਵਿਰੋਧ ਕੀਤਾ। ਪਰ ਮਲਕੀਤ ਇਸ ਦੇ ਉਲਟ ਉਸ ਔਰਤ ਨੂੰ ਆਪਣੀ ਕੋਠੀ ਲਿਆਉਣ ਲੱਗਿਆ। ਇਕ ਦਿਨ ਮਲਕੀਤ ਜਦੋਂ ਪੂਰੇ ਨਸ਼ੇ ਵਿਚ ਪਰਮਿੰਦਰ ਨਾਲ ਲੜ ਰਿਹਾ ਸੀ ਤਾਂ ਉਸ ਨੇ ਨਸ਼ੇ ਵਿਚ ਕਹਿ ਦਿੱਤਾ, ਜਿਥੇ ਪਹਿਲੀਆਂ ਦੋ ਭੇਜੀਆਂ, ਤੈਨੂੰ ਵੀ ਉਥੇ ਹੀ ਭੇਜ ਦੇਵਾਂਗਾ। ਪਰਮਿੰਦਰ ਦਾ ਮੱਥਾ ਠਣਕ ਗਿਆ। ਉਹ ਤਾਂ ਪਹਿਲਾਂ ਹੀ ਇਸ ਰਿਸ਼ਤੇ ਨੂੰ ਮਨਜ਼ੂਰ ਨਹੀਂ ਕਰਦੀ ਸੀ। ਉਹ ਅਗਲੇ ਦਿਨ ਵੱਡੇ ਤੜਕੇ ਆਪਣੇ ਪੇਕੇ ਪਿੰਡ ਕੇ ਆਪਣੀ ਮਾਂ ਨੂੰ ਸਾਰੀ ਕਹਾਣੀ ਦੱਸ ਕੇ ਆਪਣੇ ਮਾਮੇ ਕੋਲ ਚਲੀ ਗਈ। ਹੁਣ ਮਲਕੀਤ ਦਾ ਰਾਜ਼ ਖੁੱਲ੍ਹ ਗਿਆ ਸੀ। ਮਲਕੀਤ ਦਾ ਜੀਜਾ ਐਸ.ਐਸ.ਪੀ. ਹੋਣ ਕਰਕੇ ਪਹਿਲਾਂ ਤਾਂ ਪੁਲਿਸ ਨੇ ਐਫ਼.ਆਈ.ਆਰ. ਦਰਜ ਨਾ ਕੀਤੀ, ਜਦੋਂ ਪੰਚਾਇਤ ਦਾ ਜ਼ੋਰ ਪਿਆ, ਫੇਰ ਐਫ਼.ਆਈ.ਆਰ. ਦਰਜ ਹੋਈ। ਕੁਲ 3 ਹਿੱਸੇ ਦੀ ਜ਼ਮੀਨ ਆਪਣੇ ਨਾਂ ਕਰਵਾ ਗਿਆ ਸੀ। ਕੋਈ ਠੋਸ ਸਬੂਤ ਨਾ ਹੋਣ ਕਰਕੇ ਮਲਕੀਤ ਸਾਰੇ ਕੇਸਾਂ ਵਿਚੋਂ ਬਰੀ ਹੋ ਗਿਆ ਸੀ ਅਤੇ ਹੁਣ ਸਵੇਰੇ-ਸ਼ਾਮ ਆਪਣੀ

ਘਰਵਾਲੀ ਪਰਮਿੰਦਰ ਅਤੇ ਉਸ ਦੇ ਟੱਬਰ ਨੂੰ ਪੁਲਿਸ ਅਤੇ ਬਦਮਾਸ਼ਾਂ ਨਾਲ ਸਤਾਉਣ ਲੱਗਾ। ਪਰਮਿੰਦਰ ਦੇ ਮਾਮੇ ਨੂੰ ਇਕ ਝੂਠਾ ਕੇਸ ਪੁਆ ਕੇ ਅੰਦਰ ਕਰਾ ਦਿੱਤਾ ਅਤੇ ਉਸਦੀ ਜ਼ਮਾਨਤ ਨਾ ਹੋਣ ਦਿੱਤੀ। ਹੁਣ ਮਸਕੀਤ ਸ਼ਰੇਆਮ ਆਪਣੇ ਸਹੁਰੇ ਟੱਬਰ ਵਿਚ ਇਹਨਾਂ ਤਿੰਨਾਂ ਨੂੰ ਬੇਇੱਜ਼ਤ ਕਰਨ ਲੱਗਾ।

ਜੇਲ੍ਹ ਵਿਚ ਬੰਦ ਜਸਵਿੰਦਰ ਸਿੰਘ, ਜਿਹੜਾ ਇਹ ਕਹਾਣੀ ਸਾਡੇ ਖ਼ੁਫ਼ੀਆਂ ਬੰਦਿਆਂ ਨੂੰ ਸੁਣਾ ਰਿਹਾ ਸੀ, ਇਸ ਦਾ ਪਿਤਾ ਕਿਸੇ ਸਮੇਂ ਪਰਮਿੰਦਰ ਦੇ ਪਿਤਾ ਨਾਲ ਖੇਤਾਂ ਵਿਚ ਪੱਕੇ ਤੌਰ 'ਤੇ ਕੰਮ ਕਰਦਾ ਸੀ ਅਤੇ ਜਸਵਿੰਦਰ ਦੀਆਂ 3 ਭੈਣਾਂ ਦੇ ਵਿਆਹ 'ਤੇ ਪਰਮਿੰਦਰ ਦੇ ਪਿਤਾ ਨੇ ਹੀ ਸਾਰਾ ਖ਼ਰਚ ਕੀਤਾ ਸੀ। ਜਸਵਿੰਦਰ ਜੇਲ੍ਹ ਵਿਚੋਂ ਭਿੰਡਰਾਂਵਾਲੇ ਦਾ ਚੇਲਾ ਬਣ ਗਿਆ ਸੀ। ਕਹਿੰਦਾ ਜਦੋਂ ਮੈਂ ਸਾਰੀ ਕਹਾਣੀ ਸੁਣੀ ਤਾਂ ਮੈਂ ਰਣਦੀਪ ਅਤੇ ਉਸ ਦੀ ਮਾਂ ਨੂੰ ਲੈ ਕੇ ਅਕਾਲ ਤਖ਼ਤ 'ਤੇ ਪਹੁੰਚਿਆ। ਅੱਗੇ ਭਿੰਡਰਾਂਵਾਲੇ ਕੋਲ ਫ਼ੈਸਲੇ ਕਰਵਾਉਣ ਵਾਲਿਆਂ ਦੀਆਂ ਲਾਈਨਾਂ ਲੱਗੀਆਂ ਪਈਆਂ ਸਨ। ਭਿੰਡਰਾਂਵਾਲਾ ਪੱਕਾ ਖਲਨਾਇਕ ਬਣਨ ਵਾਸਤੇ ਆਪਣੇ ਚੇਲਿਆਂ ਨੂੰ ਵੱਧ ਤੋਂ ਵੱਧ ਕੇਸ ਅਕਾਲ ਤਖ਼ਤ 'ਤੇ ਲਿਆਉਣ ਲਈ ਕਹਿੰਦਾ ਸੀ। ਸੋ ਉਸ ਦੇ ਚੇਲੇ ਜਿਹੜੇ ਇਹੋ ਜਿਹੀਆਂ ਜਾਤਾਂ ਨਾਲ ਸੰਬੰਧ ਰੱਖਦੇ ਸਨ, ਪਿੰਡਾਂ ਵਿਚ ਕੰਮ ਕਰ ਕੇ ਪੇਟ ਪਾਲਣ ਨਾਲੋਂ ਭਿੰਡਰਾਂਵਾਲੇ ਦੇ ਪਿੱਠੂ-ਲੱਗੂ ਬਣਨਾ ਵਧੀਆ ਸਮਝਦੇ ਸਨ।

ਭਿੰਡਰਾਂਵਾਲਾ ਵੀ ਇਸ ਗੱਲ ਨੂੰ ਜਾਣਦਾ ਸੀ ਕਿ ਪੰਜਾਬ ਵਿਚ ਬੇਰੁਜ਼ਗਾਰੀ ਵਾਧੂ ਹੈ ਅਤੇ ਵਿਹਲੜਾਂ ਨੂੰ ਖੂਹ ਵਿਚ ਸੁੱਟਣਾ ਸੌਖਾ ਹੈ। ਸੋ ਜਸਵਿੰਦਰ ਸਿੰਘ ਦੀ ਕਹਾਣੀ ਮੁਤਾਬਕ ਉਹਨਾਂ ਸ਼ਾਮ 5 ਵਜੇ ਵਾਰੀ ਆਈ। ਭਿੰਡਰਾਂਵਾਲੇ ਨੇ ਸਾਰੀ ਕਹਾਣੀ ਸੁਣ ਲਈ। ਉਸ ਨੇ ਉਸੇ ਟਾਈਮ ਗੁਰਦਾਸਪੁਰ ਦੇ ਡੀ.ਸੀ. ਅਤੇ ਐਸ.ਐਸ.ਪੀ. ਨੂੰ ਅਗਲੇ ਦਿਨ 11 ਵਜੇ ਅਕਾਲ ਤਖ਼ਤ 'ਤੇ ਪਹੁੰਚਣ ਦਾ ਹੁਕਮ ਸੁਣਿਆ ਅਤੇ ਸੱਚਮੁੱਚ ਹੀ ਦੋਵੇਂ ਅਫ਼ਸਰ ਤਕਰੀਬਨ 9 ਕੁ ਵਜੇ ਅਕਾਲ ਤਖ਼ਤ 'ਤੇ ਪਹੁੰਚ ਗਏ। ਹੁਣ ਤੁਸੀਂ ਸੋਚੋ ਕਿ ਇਹੋ ਜਿਹੇ ਭਿੰਡਰਾਂਵਾਲੇ ਦੇ ਹੁਕਮ ਨਾਲ ਅਗਰ ਡੀ.ਸੀ. ਜਾਂ ਐਸ.ਐਸ.ਪੀ. ਭੱਜੇ ਆਉਂਦੇ ਹਨ, ਉਥੇ ਇਕ ਆਮ ਆਦਮੀ ਦਾ ਕੀ ਬਣੇਗਾ ਅਤੇ ਇਕ ਆਮ ਆਦਮੀ ਕਿਸ ਤਰ੍ਹਾਂ ਭਿੰਡਰਾਂਵਾਲੇ ਦਾ ਮੁਕਾਬਲਾ ਕਰ ਸਕਦਾ ਹੈ।

ਇਸੇ ਤਰ੍ਹਾਂ ਭਿੰਡਰਾਂਵਾਲੇ ਨੇ ਦੋਹਾਂ ਅਫ਼ਸਰਾਂ ਤੋਂ ਮਲਕੀਤ ਸਿੰਘ ਦੇ ਕੇਸ ਜਿੱਤਣ ਦੇ ਕਾਰਣ ਅਤੇ ਹੋਰ ਜਾਣਕਾਰੀ ਲਈ ਤੇ ਦੋਵੇਂ ਅਫ਼ਸਰ ਚਲੇ ਗਏ। ਜਸਵਿੰਦਰ ਸਿੰਘ ਕਹਿੰਦਾ, ਭਿੰਡਰਾਂਵਾਲੇ ਨੇ ਮੇਰੀ ਡਿਊਟੀ ਉਹਨਾਂ ਨੂੰ ਫੜ ਕੇ ਲਿਆਉਣ ਵਾਲਤੇ ਲਾਈ ਅਤੇ ਮੈਂ ਮਲਕੀਤ ਸਿੰਘ ਅਤੇ ਉਸ ਦੇ 3 ਵਿਹਲੜ ਬਾਡੀਗਾਰਡ ਅਤੇ ਉਸ ਦੇ ਪਿਉ ਨੂੰ ਫੜ ਲਿਆਂਦਾ। ਜਦੋਂ ਮਲਕੀਤ 'ਤੇ ਥੋੜ੍ਹਾ ਤਸ਼ੱਦਦ ਕੀਤਾ ਤਾਂ ਸਾਰੇ ਕੀਤੇ ਕਤਲ ਬੋਲਣ ਲੱਗ ਪਿਆ। ਭਿੰਡਰਾਂਵਾਲੇ ਨੇ ਉਸ ਦੇ ਜਿਉਂਦੇ ਦੇ ਹੱਥ-ਪੈਰ ਵਢਾ ਦਿੱਤੇ ਅਤੇ ਫੇਰ ਤੇਲ ਪਾ ਕੇ ਅੱਗ ਲਾ ਦਿੱਤੀ, ਉਹ ਤੜਫਣ ਲੱਗਾ। ਬਾਡੀਗਾਰਡਾਂ ਅਤੇ ਉਸ ਦੇ ਪਿਉ ਨੂੰ 6 ਮਹੀਨੇ ਗੁਰਦੁਆਰਾ ਦੇ ਟੱਟੀ-ਘਰਾਂ ਨੂੰ ਹੱਥ ਨਾਲ ਸਾਫ਼ ਕਰਨ ਦੀ ਡਿਊਟੀ ਲਾ ਦਿੱਤੀ। ਇਸ ਤਰ੍ਹਾਂ ਭਿੰਡਰਾਂਵਾਲੇ ਸਿਰੇ ਦਾ ਜ਼ਾਲਮ ਅਤੇ ਖ਼ੂੰਖ਼ਾਰ ਅੱਤਵਾਦੀ ਬਣ ਗਿਆ। ਕੀ ਇਹੋ ਜਿਹੇ ਆਦਮੀ ਨੂੰ ਕੋਈ ਗਿਆਨ ਨਾਂ ਦੀ ਚੀਜ਼ ਸੀ। ਸਾਡੇ ਗੁਰੂਆਂ ਨੇ ਸਾਨੂੰ ਮਾਫ਼ ਕਰਨਾ ਸਿਖਾਇਆ, ਪਰ ਕਿਸੇ ਦੇ ਹੱਥ-ਪੈਰ ਵੱਢ ਕੇ ਅੱਗ ਲਾ ਦੇਣੀ, ਕੀ ਇਹੋ ਸਾਡੇ ਸਿੱਖ ਗੁਰੂਆਂ ਦਾ ਰਾਹ ਸੀ?

ਇਕ ਹਰਬੰਸ ਨਾਂ ਦਾ ਆਦਮੀ ਜੋ 55 ਕੁ ਵਰ੍ਹੇ ਦਾ ਹੋਵੇਗਾ, ਉਹ 5 ਸਾਲ ਦੀ ਸਜ਼ਾ ਭੁਗਤ ਰਿਹਾ ਸੀ। ਉਹ ਭਿੰਡਰਾਂਵਾਲੇ ਨੂੰ ਇਕ ਗਿਆ ਆਖਦਾ ਸੀ। ਜਦੋਂ ਉਸ ਕੋਲੋਂ ਅਸੀਂ ਕੋਈ ਗਿਆਨ ਦੀ ਗੱਲ ਪੁੱਛੀ ਤਾਂ ਉਹ ਕਹਿੰਦਾ ਕਿ ਇਕ ਵਾਰੀ ਦਿੱਲੀ ਤੋਂ ਜੀਵਨ ਸਿੰਘ ਜੌਲੀ ਨਾਂ ਦਾ ਇਕ ਸਰਦਾਰ ਆ ਕੇ ਭਿੰਡਰਾਂਵਾਲੇ ਨੂੰ ਕਹਿੰਦਾ ਕਿ ਪੰਥ ਵਿਚ ਮੀਟ ਖਾਣ ਦਾ ਬਹੁਤ ਰੌਲਾ ਪਿਆ ਹੈ ਕਿ ਸਾਨੂੰ ਮੀਟ ਖਾ ਲੈਣਾ ਚਾਹੀਦਾ ਹੈ ਜਾਂ ਨਹੀਂ। ਮੈਨੂੰ ਕਿਸੇ ਸਰਲ ਭਾਸ਼ਾ ਵਿਚ ਦੱਸੋ?

ਭਿੰਡਰਾਂਵਾਲਾ ਕਹਿੰਦਾ ਕਿ ਥੱਲੇ ਗੁਰੂ ਰਾਮਦਾਸ ਲੰਗਰ ਹਾਲ ਵਿਚ ਚਲਿਆ ਜਾਹ। ਉਥੇ ਗੁਰਦੇਵ ਸਿੰਘ ਨਾ ਦਾ ਸਿੰਘ ਲੰਗਰ ਬਣਾ ਰਿਹਾ ਹੋਵੇਗਾ। ਉਸ ਨੂੰ ਜਾ ਕੇ ਕਹੀਂ, ਮੈਨੂੰ ਥੋੜ੍ਹਾ ਜਿਹਾ ਬੱਕਰੇ ਦਾ ਮੀਟ ਅਤੇ 2 ਆਂਡੇ ਚਾਹੀਦੇ ਹਨ। ਜਿੰਨਾ ਚਿਰ ਉਹ ਨਾ ਦੇਵੇ, ਤੂੰ ਕਹੀਂ ਜਾਈਂ। ਜਦੋਂ ਦੇ ਦਿੱਤੇ, ਉਦੋਂ ਥਾਲ ਵਿਚ ਪਵਾ ਕੇ ਸਾਡੇ ਕੋਲ ਲੈ ਆਵੀਂ। ਜੌਲੀ ਸੋਚਦਾ ਜਾਵੇ ਕਿ ਅੱਜ ਪਤਾ ਲੱਗ ਗਿਆ ਮੀਟ ਭਿੰਡਰਾਂਵਾਲਾ ਵੀ ਖਾ ਲੈਂਦਾ ਹੈ। ਜਦੋਂ ਜੌਲੀ ਨੇ ਗੁਰਦੇਵ ਸਿੰਘ ਕੋਲ ਜਾ ਕੇ ਇਹ ਗੱਲ ਕੀਤੀ ਤਾਂ ਉਹ ਚੁੱਪ ਰਿਹਾ, ਪਰ ਜੌਲੀ ਨੇ ਜਦੋਂ 3-4 ਵਾਰੀ ਕਿਹਾ ਤਾਂ ਗੁਰਦੇਵ ਸਿੰਘ ਨੇ ਜੌਲੀ ਨੂੰ ਚੁੱਕ ਕੇ ਥੱਲੇ ਸੁੱਟ ਲਿਆ ਅਤੇ ਮੂੰਹ 'ਤੇ ਘਸੁੰਨ ਮਾਰਨ ਲੱਗਾ। ਜੌਲੀ ਦੀ ਪੱਗ ਲੱਥ ਗਈ। ਜਦੋਂ ਨਾਲ ਦੇ ਸੇਵਾਦਾਰ ਨੇ ਛੁਡਾਇਆ ਤਾਂ ਉਹ ਭੱਜਿਆ-ਭੱਜਿਆ ਭਿੰਡਰਾਂਵਾਲੇ ਕੋਲ ਆਇਆ ਤਾਂ ਭਿੰਡਰਾਂਵਾਲਾ ਹੱਸਣ ਲੱਗਿਆ ਅਤੇ ਕਹਿਣ ਲੱਗਾ ਕਿ ਜਵਾਬ ਮਿਲ ਗਿਆ?

ਭਿੰਡਰਾਂਵਾਲਾ ਕਹਿੰਦਾ ਕਿ ਜੇਕਰ ਗੁਰੂਆਂ ਨੇ ਮੀਟ ਖਾਣ ਦੀ ਇਜਾਜ਼ਤ ਦਿੱਤੀ ਹੁੰਦੀ ਤਾਂ ਅੱਜ ਲੰਗਰਾਂ ਵਿਚ ਪੱਕਣਾ ਸੀ ਅਤੇ ਮੰਗੇ ਤੋਂ ਮਿਲ ਜਾਣਾ ਸੀ, ਪਰ ਜੌਲੀ ਦੇ ਵਾਂਗ ਫੇਰ ਘਸੁੰਨ ਨਹੀਂ ਪੈਣੇ ਸਨ। ਕਹਿੰਦਾ ਕਿ ਗੁਰੂਆਂ ਨੇ ਬਿਲਕੁਲ ਸ਼ਾਕਾਹਾਰੀ ਲੰਗਰ ਛਕਣ

ਦੀ ਇਜਾਜ਼ਤ ਦਿੱਤੀ ਹੈ। ਇਸੇ ਤਰ੍ਹਾਂ ਹਰਬੰਸ ਸਿੰਘ ਭਿੰਡਰਾਂਵਾਲੇ ਨੂੰ ਗਿਆਨੀ ਆਖਦਾ ਸੀ। ਇਹੋ ਜਿਹਾ ਗਿਆਨ ਤਾਂ ਹਾਸੇ-ਮਜ਼ਾਕ ਵਾਲਿਆਂ ਕੋਲੀ ਵੀ ਹੁੰਦਾ ਹੈ ਤਾਂ ਇਹੋ ਜਿਹੇ ਗਿਆਨ ਨੂੰ ਹਰਬੰਸ ਵਰਗਾ ਅੰਧ-ਅਗਿਆਨੀ ਆਖਦਾ ਹੈ। ਸੋ ਅਖ਼ੀਰ ਵਿਚ ਮੈਂ ਇਹੀ ਆਖਾਂਗਾ ਕਿ ਭਿਡਰਾਂਵਾਲਾ ਪੰਜਾਬ ਦਾ ਉਹ ਨੁਕਸਾਨ ਕਰ ਗਿਆ ਜਿਹੜਾ ਸ਼ਾਇਦ 100 ਸਾਲ ਵਿਚ ਵੀ ਪੂਰਾ ਨਾ ਹੋਵੇ।

ਸਿੱਟਾ

ਕਿਤਾਬ ਦੇ ਅਖ਼ੀਰ ਵਿਚ ਮੈਂ ਆਪਣੇ ਵੱਲੋਂ ਕੁਝ ਵਿਚਾਰ ਅਤੇ ਇਸ ਅਪ੍ਰੇਸ਼ਨ ਦੀ ਚਰਮ-ਸੀਮਾ ਬਾਰੇ ਕੁਝ ਖ਼ੁਫੀਆਂ ਗੱਲਾਂ ਅਤੇ ਆਪਣੇ ਵਿਚਾਰ ਰੱਖਾਂਗਾ। ਸੰਨ 1983 ਦੇ ਸਤੰਬਰ ਮਹੀਨੇ ਵਿਚ ਇੰਦਰਾ ਗਾਂਧੀ ਨੇ ਫ਼ੌਜੀ ਅਫ਼ਸਰਾਂ ਅਤੇ ਖ਼ਾਸ ਬੁੱਧੀਜੀਵੀਆਂ ਨਾਲ ਮੀਟਿੰਗ ਰੱਖੀ, ਜਿਸ ਵਿਚ ਪੰਜਾਬ ਮਸਲੇ ਬਾਰੇ ਦੱਲ ਹੋਈ। ਜਿਥੇ ਕਾਂਗਰਸ ਕਿਸੇ ਸਮਝੌਤੇ ਲਈ ਹਾਂ ਕਰਦੀ, ਉਥੇ ਭਾਜਪਾ ਲੀਡਰ ਆਪਣੇ ਗਰਮ ਬਿਆਨ ਦਾਗ਼ ਦੇਂਦੇ। ਜਿਸ ਦੇ ਸਿੱਟੇ ਵਜੋਂ ਇੰਦਰਾ ਗਾਂਧੀ ਦੂਸਰੀ ਪਾਰਟੀ ਨੂੰ ਉਭਰਨ ਦਾ ਮੌਕਾ ਨਹੀਂ ਦੇਣਾ ਚਾਹੁੰਦੀ ਸੀ। ਭਾਜਪਾ ਲੀਡਰ ਫ਼ੌਜੀ ਹਮਲੇ ਨੂੰ ਤਰਜੀਹ ਦੇ ਰਹੇ ਸਨ।

ਉਹਨਾਂ ਮੁਤਾਬਕ ਦੁਨੀਆਂ ਅੱਗੇ ਆਪਣੀ ਤਾਕਤ ਦੀ ਅਜ਼ਮਾਇਸ਼ ਕਰਨ ਦਾ ਵਧੀਆ ਤਰੀਕਾ ਅਤੇ ਵਧੀਆਂ ਸਮਾਂ ਸੀ, ਪਰ ਇੰਦਰਾ ਗਾਂਧੀ ਦੂਰ-ਅੰਦੇਸ਼ੀ ਤੋਂ ਕੰਮ ਲੈ ਰਹੇ ਸਨ, ਕਿਉਂਕਿ ਮੈਂ ਆਪਣੀ ਹੁਣ ਤਕ ਦੀ ਜ਼ਿੰਦਗੀ ਵਿਚ ਦੇਖਿਆ ਹੈ ਕਿ ਭਾਜਪਾ, ਜਨਸੰਘੀਏ ਇਹ ਦੂਰੋਂ ਖਲੋ ਕੇ ਰੌਲਾ ਬਹੁਤ ਪਾਉਂਦੇ ਹਨ, ਪਰ ਜੇ ਲੜਨਾ ਪਵੇ ਤਾਂ ਫਿਰ ਜਹਾਜ਼ਾ ਦੀ ਸਪੀਡ ਦੇ ਬਰਾਬਰ ਦੌੜਦੇ ਹਨ, ਜਦ ਇੰਦਰਾ ਗਾਂਧੀ ਨੇ ਐਮਰਜੈਂਸੀ ਲਗਾਈ ਤਾਂ ਭਾਜਪਾ ਲੀਡਰਾਂ ਨੇ ਬੰਬਈ ਵਿਚ ਆਪਣੇ ਬਿਆਨ ਦਿੱਤੇ ਕਿ ਜੇਕਰ ਅਸੀਂ ਪਾਵਰ ਵਿਚ ਆਏ ਤਾਂ ਅਸੀਂ ਤਾਂ ਅਸੀਂ ਹਿੰਦੁਸਤਾਨੀਆਂ ਦੇ ਹੱਕਾਂ ਦੀ ਰਾਖੀ ਕਰਾਂਗੇ। ਭਾਵ ਹਿੰਦੂ ਸ਼ਬਦ ਅੱਗੇ ਰੱਖਿਆ ਜਾਵੇਗਾ ਅਤੇ ਕਿਹਾ ਅਸੀਂ 1962 ਵਿਚ ਚੀਨ ਦੀ ਜੰਗ ਵਿਚ ਆਪਣੇ ਗਵਾਚੇ ਹੋਏ ਥਾਂ ਨੂੰ ਜੋ 90,000 ਵਰਗ ਕਿਲੋਮੀਟਰ ਬਣਦਾ ਹੈ, ਆਪਣੀ ਤਾਕਤ ਦੇ ਨਾਲ, ਆਪਣੀ ਸਰਕਾਰ ਦੇ ਸਮੇਂ ਵਿਚ ਹੀ ਵਾਪਸ ਲਵਾਂਗੇ। ਏਨਾ ਕਹਿਣ ਦੇ ਨਾਲ ਹੀ ਦੁਸਹਿਰਾ ਗਰਾਊਂਡ, ਜੋ ਤਕਰੀਬਨ 5 ਲੱਖ ਦੇ ਇਕੱਠ ਵਿਚ ਤਾੜੀਆਂ ਨਾਲ ਗੂੰਜ ਉੱਠਿਆ। ਉਸ ਤੋਂ ਚੌਥੇ ਦਿਨ ਦੀ ਚੀਨ ਦੇ ਪ੍ਰਧਾਨ ਮੰਤਰੀ ਦਾ ਬਿਆਨ ਆ ਗਿਆ।

ਉਸ ਨੇ ਇਹ ਕਹਿ ਦਿੱਤਾ ਕਿ ਇਕ ਜ਼ਿੰਮੇਵਾਰ ਦੇਸ਼ ਦੇ ਲੀਡਰਾਂ ਨੂੰ ਇਕ ਜ਼ਿੰਮੇਵਾਰੀ ਵਾਲਾ ਬਿਆਨ ਦੇਣਾ ਚਾਹੀਦਾ ਹੈ। ਇਕ ਚੂਹੇ ਦੀ ਤਰ੍ਹਾਂ ਸ਼ਰਾਬ ਪਾ ਕੇ ਬਿੱਲੀ ਖਾਣ ਬਰਾਬਰ ਹੈ, ਮੈਂ ਆਪਣੀ ਫ਼ੌਜੀ ਤਾਕਤ ਦਾ ਅਹਿਸਾਸ ਕਰਵਾਉਣਾ ਚਾਹੁੰਦਾ ਹਾਂ। ਦਿੱਲੀ, ਕਲਕੱਤਾ, ਬੰਬਈ, ਬੰਗਲੌਰ ਅਤੇ ਇੰਡੀਆ ਦੇ 13 ਹੋਰ ਵੱਡੇ ਸ਼ਹਿਰ ਅਸੀਂ ਸਿਰਫ 9 ਮਿੰਟ ਵਿਚ ਐਟਮ ਬੰਬਾਂ ਦੀ ਮਾਰ ਹੇਠ ਕਰ ਸਕਦੇ ਹਾਂ, ਜੋ ਤੀਹਰੀ ਮਿਜ਼ਾਈਲ ਪ੍ਰਣਾਲੀ ਅਧੀਨ ਹਨ। ਭਾਵੇਂ ਕਿ ਚੀਨ ਸਾਡੇ ਦੇਸ਼ ਨਾਲੋਂ ਕਾਫ਼ੀ ਮਜ਼ਬੂਤ ਹੈ, ਉਹਨਾਂ ਦੀ ਮਿਜ਼ਾਈਲ ਦੇ ਨਾਲ-ਨਾਲ ਹੋਰ ਮਿਜ਼ਾਈਲਾਂ ਐਟਮ ਬੰਬ ਲਿਜਾ ਰਹੀ ਮਿਜ਼ਾਈਲ ਦੀ ਰੱਖਿਆ ਕਰਦੀਆਂ ਹਨ। ਸਾਡਾ ਮਿਜ਼ਾਈਲ ਡਿਫ਼ੈਂਸ ਸਿਸਟਮ ਉਸ ਨੂੰ ਰੋਕ ਨਹੀਂ ਸਕਦਾ। ਇਹ ਬਿਆਨ ਆਉਣ ਤੋਂ ਬਾਅਦ ਭਾਜਪਾ ਲੀਡਰਾਂ ਨੇ ਚੀਨ ਦੇ ਰਾਜਦੂਤ ਕੋਲ ਲਿਖਤੀ ਤੌਰ ’ਤੇ ਮਾਫ਼ੀਨਾਮਾ ਲਿਖਿਆ। ਜੇਕਰ ਇਹ ਗੱਲ ਭਿੰਡਰਾਂਵਾਲੇ ਜਾਂ ਇੰਦਰਾ ਗਾਂਧੀ ’ਤੇ ਲਾਗੂ ਕੀਤੀ ਜਾਵੇ ਤਾਂ ਭਿੰਡਰਾਂਵਾਲਾ ਇਹੋ ਜਿਹਾ ਬਿਆਨ ਦੇ ਦਿੰਦਾ ਫਿਰ ਉਹ ਮਰ ਤਾਂ ਜਾਂਦਾ ਪਰ ਮਾਫ਼ੀਨਾਮੇ ਦਾ ਸਵਾਲ ਪੈਦਾ ਨਹੀਂ ਹੁੰਦਾ। ਜੇਕਰ ਇੰਦਰਾ ਗਾਂਧੀ ਹੁੰਦੀ ਤਾਂ ਉਹ ਕਦੇ ਵੀ ਇਹੋ ਜਿਹਾ ਬਿਆਨ ਨਾ ਦਿੰਦੀ।

ਉਹ ਬਹੁਤ ਦੂਰ-ਅੰਦੇਸ਼ ਸਨ। ਜੇਕਰ ਇੰਡੀਆ ਕੋਲ ਫ਼ੌਜੀ ਤਾਕਤ ਚੀਨ ਨਾਲੋਂ ਜ਼ਿਆਦਾ ਹੁੰਦੀ, ਫਿਰ ਵੀ ਉਹਨਾਂ ਨੇ ਇਹੋ ਜਿਹਾ ਬਿਆਨ ਨਹੀਂ ਦੇਣਾ ਸੀ। ਪਰ ਸ ਡੇ ਦੇਸ਼ ਦੀ ਬਹੁ-ਗਿਣਤੀ ਭਾਜਪਾ ਵਰਗੀ ਹੈ। ਇਸ ਕਰਕੇ ਸਦੀਆਂ ਤਕ ਸਾਡਾ ਦੇਸ਼ ਗ਼ੁਲਾਮ ਰਿਹਾ। ਇਹਨਾਂ ਗੱਲਾਂ ਤੋਂ ਮੇਰਾ ਭਾਵ ਸੀ ਕਿ ਉਸ ਸਮੇਂ ਭਾਜਪਾ ਲੀਡਰਾਂ ਨੇ ਮੱਚਦੀ ਅੱਗ ਵਿਚ ਪਣੀ ਰੋਟੀ ਸੇਕਣ ਦੀ ਸੋਚੀ, ਸੋ ਮਜਬੂਰਨ ਇੰਦਰਾ ਜੀ ਅਖ਼ੀਰ ਤਕ ਇਸ ਲੜਾਈ ਦਾ ਹੱਲ ਲੱਭਦੇ ਰਹੇ।

ਇਸੇ ਤਰ੍ਹਾਂ ਹਮਲੇ ਤੋਂ ਬਾਅਦ ਇੰਦਰਾ ਗਾਂਧੀ ਨੇ ਭਵਿੱਖ ਦੀ ਯੋਜਨਾ ਵਾਸਤੇ ਭਾਜਪਾ ਲੀਡਰ, ਫ਼ੌਜੀ ਜਨਰਲ, ਰਿਟਾਇਰ ਜੱਜ ਤੇ ਬੁੱਧੀਜੀਵੀਆਂ ਨੂੰ ਸੱਦਾ ਦਿੱਤਾ। ਜਿਹਨਾਂ ਵਿਚ ਹਿੰਦੂ ਧਰਮ ਦੇ ਨਿਰਮਲੇ ਸਾਧਾਂ ਨੇ ਵੀ ਹਿੱਸਾ ਲਿਆ। ਇੰਦਰਾ ਗਾਂਧੀ ਦੇ ਪੀ.ਓ. ਨੇ ਸੱਦੇ ਦਾ ਮਨੋਰਥ ਦੱਸ ਕੇ ਗੱਲਬਾਤ ਸ਼ੁਰੂ ਕੀਤੀ। ਉਹਨਾਂ ਨੇ ਭਵਿੱਖ ਵਿਚ ਇਹੋ ਜਿਹੇ ਮਸਲਿਆਂ ਨੂੰ ਪਹਿਲਾਂ ਹੀ ਨਜਿੱਠਣਾ, ਇਹੋ ਜਿਹੇ ਵਿਵਾਦ ਨਾ ਪੈਦਾ ਹੋਣ ਦੀ ਸਲਾਹ ਮੰਗੀ। ਸਭ ਤੋਂ ਪਹਿਲਾਂ ਸਾਬਕਾ ਪ੍ਰਧਾਨ ਮੰਤਰੀ ਚੰਦਰ ਸ਼ੇਖਰ ਜੀ ਨੇ ਇੰਡੀਆ ਨੂੰ ਯੂਰਪ, ਰੂਸ, ਅਮਰੀਕਾ ਵਾਂਗ ਤਾਕਤਾਂ ਵੰਡਣ ਦੀ ਗੱਲ ਕਹੀ, ਭਾਵ ਸਾਰੇ ਰਾਜ ਸੁੰਤਤਰ ਹੋਣੇ ਚਾਹੀਦੇ ਹਨ। ਰਾਜਾਂ ਨੂੰ ਪੂਰਨ ਆਜ਼ਾਦੀ ਤੇ ਸ਼ਕਤੀ ਮਿਲਣੀ ਚਾਹੀਦੀ ਹੈ। ਇਸ ਤੋਂ ਬਾਅਦ ਸਾਬਕਾ ਪ੍ਰਧਾਨ ਮੰਤਰੀ ਵੀ.ਪੀ. ਸਿੰਘ ਨੇ ਪੱਛੜੀਆਂ ਜਾਤਾਂ ਅਤੇ ਗ਼ਰੀਬ ਤਬਕੇ ਨੂੰ ਸਰਕਾਰ ਵਿਚ ਅੱਗੇ ਲੈ ਕੇ ਆਉਣ ਅਤੇ ਇਹਨਾਂ ਦੀ ਆਰਥਿਕ ਮਦਦ ਕਰਨ ਦੀ ਗੱਲ ਕਹੀ। ਸੁਰਜੀਤ ਹਰਕ੍ਰਿਸ਼ਨ ਜੀ ਨੇ ਸਾਰੀਆਂ

ਜਾਈਦਾਦਾਂ ਸਰਕਾਰ ਦੇ ਅਧੀਨ ਕਰਨ ਅਤੇ ਰੁਪਏ ਦੀ ਵੰਡ ਇਕੋ ਜਿਹੀ ਹੋਣ ਲਈ ਆਪਣੇ ਵਿਚਾਰ ਰੱਖੇ। ਜਨਰਲ ਸੁੰਦਰਜੀ, ਵੈਦਿਆ ਜੀ ਨੇ ਕਿਸੇ ਵੀ ਰਾਜ ਵਿਚ ਗੜਬੜ ਹੋਣ ਸਾਰ ਉਸ ਰਾਜ ਦੀ ਪੁਲਿਸ ਦੀ ਸ਼ਕਤੀ ਘਟਾ ਕੇ ਕੁਝ ਸਮੇਂ ਲਈ ਫ਼ੌਜ ਦੇ ਹਵਾਲੇ ਕਰਨ ਦੀ ਤਜਵੀਜ਼ ਰੱਖੀ, ਉਹਨਾਂ ਅਨੁਸਾਰ ਇਲਾਕੇ ਦੀ ਪੁਲਿਸ ਇਕ-ਪਾਸੜ ਆਪਣੀ ਸ਼ਕਤੀ ਵਰਤਣ ਕਰਕੇ ਇਹੋ ਜਿਹੀਆਂ ਗਤੀਵਿਧੀਆਂ ਵਧ ਜਾਂਦੀਆਂ ਹਨ, ਪੁਲਿਸ ਆਪ-ਮੁਹਾਰੀ ਹੋ ਜਾਂਦੀ ਹੈ, ਕਾਨੂੰਨ ਆਪਣੇ ਹੱਥ ਲੈ ਲੈਂਦੀ ਹੈ, ਜਦੋਂ ਕਿ ਫ਼ੌਜੀ ਜਵਾਨ ਅਤੇ ਅਫ਼ਸਰ ਅਨੁਸ਼ਾਸਨ ਵਿਚ ਰਹਿਣਾ ਤੇ ਦਿਮਾਗ਼ੀ ਤੌਰ ’ਤੇ ਚੁਸਤ ਚਲਾਕੀ, ਦੂਰ ਰੱਖਣੀ ਆਦਿ ਇਹਨਾਂ ਦੀ ਆਦਤ ਬਣ ਜਾਂਦੀ ਹੈ, ਭਾਵੇਂ ਕਿ ਫ਼ੌਜ ਉਪਰ ਹਰੇਕ ਭਾਸ਼ਾ ਵਿਚ ਹਾਸੇ-ਮਜ਼ਾਕ ਵਾਲੇ ਚੁਟਕਲੇ ਬਣਾਏ ਗਏ ਹਨ ਪਰ ਦੂਰ-ਅੰਦੇਸ਼ੀ ਤੋਂ ਦੇਖਿਆ ਜਾਵੇ ਤਾਂ ਇਕ ਬੇਈਮਾਨੀ ਤੋਂ ਰਹਿਤ ਇਕ ਭਲੇਮਾਣਸ ਦੀ ਉਦਾਹਰਣ ਉਚਾਰਦੇ ਹਨ। ਜਿਵੇਂ ਪੰਜਾਬੀ ਭਾਸ਼ਾ ਦਾ ਚੁਟਕਲਾ ਹੈ। ਇਕ ਆਦਮੀ ਦਾ ਦਿਮਾਗ ਖ਼ਰਾਬ ਹੋ ਗਿਆ। ਉਹ ਡਾਕਟਰ ਕੋਲ ਗਿਆ, ਡਾਕਟਰ ਨੇ ਉਸ ਦਾ ਦਿਮਾਗ਼ ਆਪਣੇ ਕੋਲ ਰੱਖ ਲਿਆ ਅਤੇ ਕਿਹਾ ਦਿਮਾਗ਼ ਨੂੰ ਪਰਸੋਂ ਲੈ ਜਾਵੀਂ। ਜਦੋਂ ਤਿੰਨ ਦਿਨ ਉਹ ਆਦਮੀ ਆਪਣਾ ਦਿਮਾਗ ਲੈਣ ਨਾ ਆਇਆ ਤਾਂ ਉਸ ਆਦਮੀ ਨੇ ਜਵਾਬ ਦਿੱਤਾ ਕਿ ਹੁਣ ਦਿਮਾਗ਼ ਦੀ ਲੋੜ ਨਹੀਂ ਰਹੀ, ਕਿਉਂਕਿ ਮੈਂ ਫ਼ੌਜ ਵਿਚ ਭਰਤੀ ਹੋ ਗਿਆ ਹਾਂ। ਇਕ ਹੋਰ ਵੀ ਪੰਜਾਬੀ ਵਿਚ ਅਖਾਣ ਹੈ ਕਿ ਫ਼ੌਜ ਵਿਚ ਗਏ ਦੀ ਅਕਲ ਖੋਹ ਲੈਂਦੇ ਹਨ ਅਤੇ ਆਉਂਦੇ ਦੀ ਰਫ਼ਲ ਖੋਹ ਲੈਂਦੇ ਹਨ। ਜਦੋਂ 5-5 ਕਿਲੋ ਭਾਰੇ ਬੂਟਾਂ ਦੇ ਸਲੂਟ ਵੱਜਦੇ ਨੇ ਤਾਂ ਕਹਿੰਦੀ ਸੱਚੀ ਮੁੱਚੀ ਉੱਚਾ ਸੁਣਨ ਲੱਗ ਪੈਂਦਾ ਹੈ। ਪਰ ਇਹ ਸਭ ਫ਼ਾਲਤੂ ਗੱਲਾਂ ਹੀ ਹਨ, ਭਾਵੇਂ ਇਹ ਇਕ ਹਾਸੇ ਭਰਿਆ ਫ਼ੌਜੀ ਜਵਾਨ ’ਤੇ ਚੁਟਕਲਾ ਹੈ, ਪਰ ਅਸਲੀਅਤ ਵਿਚ ਇਹ ਇਕ ਠੱਗੀ, ਕਪਟ, ਧੋਖੇ ਤੋਂ ਦੂਰ ਰਹਿਣ ਵਾਲੇ ਦੀ ਕਲਪਨਾ ਹੈ।

ਸੋ ਆਪਾਂ ਗੱਲ ਕਰਦੇ ਸੀ, ਇਸੇ ਤਰ੍ਹਾਂ ਹਿੰਦੂ ਨਿਰਮਲੇ ਸੰਤਾਂ ਦੇ ਗੜਬੜੀ ਵਾਲੇ ਇਲਾਕਿਆਂ ਵਿਚ ਉਥੋਂ ਦੇ ਸੰਤਾਂ, ਮਹਾਂਪੁਰਸ਼ਾਂ ਦੇ ਵਿਚਾਰਾਂ ਤੇ ਹੁਕਮਾਂ ਨੂੰ ਮੰਨਣ ਦੀ ਤਰਜੀਹ ਦਿੱਤੀ। ਭਾਜਪਾ ਲੀਡਰਾਂ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ, ਉਹਨਾਂ ਅਨੁਸਾਰ ਹਿੰਦੂ ਧਰਮ ਵਿਚੋਂ ਪੈਦਾ ਹੋਏ ਧਰਮਾਂ ਨੂੰ ਹਿੰਦ ਧਰਮ ਵਿਚ ਵਿਸ਼ਵਾਸ ਪੈਦਾ ਕਰਨ ਦੇ ਤਰੀਕੇ ਅਮਲ ਵਿਚ ਲਿਆਉਣ ਲਈ ਕਿਹਾ।

ਜਿਸ ਤਰ੍ਹਾਂ ਜੈਨੀ ਬੋਧੀ ਧਰਮ ਹੌਲੀ-ਹੌਲੀ ਹਿੰਦੂ ਧਰਮ ਵਿਚ ਰਲ ਗਿਆ, ਉਹਨਾਂ ਦੀਆਂ ਰਿਸ਼ਤੇਦਾਰੀਆਂ, ਸਭਿਅਤਾ ਹਿੰਦੂ ਧਰਮ ਵਿਚ ਮਿਲ ਗਈਆਂ, ਉਹਨਾਂ ਨੇ ਹਿੰਦੂ ਧਰਮ ਦੀਆਂ ਸਿੱਖਿਆਵਾਂ ਸਿੱਖ ਗੁਰੂਆਂ ਦੀ ਸਿੱਖਿਆਵਾਂ ਨਾਲ ਮਿਲਾ ਕੇ ਘੱਟ ਗਿਣਤੀ ਇਲਾਕਿਆਂ ਦੇ ਸਕੂਲਾਂ ਵਿਚ ਸਰਕਾਰੀ ਤੌਰ ’ਤੇ ਪੇਸ਼ ਕਰਨ ਦੀ ਸਕੀਮ ਦਿੱਤੀ ਅਤੇ ਸਿੱਖਾਂ ਦੇ ਗੁਰੂਆਂ ਨੂੰ ਵੀ ਹਿੰਦੂ ਧਰਮ ਦੇ ਰੀਤੀ-ਰਿਵਾਜਾਂ, ਹਿੰਦੂ ਇਸ਼ਟ ਦੇ ਪੁਜਾਰੀ ਹੋਣ, ਭਾਵ ਦੇਵਤਿਆਂ ਆਦਿ ਦੀ ਪੂਜਾ ਕਰਨੀ ਆਦਿ ਸਕੂਲਾਂ ਵਿਚ ਪੇਸ਼ ਕਰਨ ਦੀ ਸਕੀਮ ਦਿੱਤੀ। ਉਹਨਾਂ ਅਨੁਸਾਰ 9 ਗੁਰੂ ਹਿੰਦੂ ਸਨ। ਦਸਵੇਂ ਗੁਰੂ ਨੇ ਹਿੰਦੂਆਂ ਦੀ ਰਾਖੀ ਲਈ ਹਿੰਦੂਆਂ ਨੇ ਇਕ ਵਰਦੀ ਲਾ ਦਿੱਤੀ, ਜੋ ਬਾਕੀ ਸਾਰੀ ਹਿੰਦੂ ਕੌਮ ਦੀ ਬਾਹਰਲਿਆਂ ਤੋਂ ਰਾਖੀ ਕਰ ਸਕਣ, ਜਿਸ ਨੂੰ ਖ਼ਾਲਸਾ ਦਾ ਨਾਮ ਦਿੱਤਾ ਗਿਆ। ਉਹਨਾਂ ਅਨੁਸਰਾ ਸਿੱਖ ਹਿੰਦੂ ਨੂੰ ਆਪਸੀ ਪਿਆਰ ਵਾਸਤੇ ਸਿੱਖ ਧਰਮ ਦੇ ਗ੍ਰੰਥਾਂ ਨੂੰ ਮੰਦਰਾਂ ਵਿਚ ਪੜ੍ਹਨ ਲਈ ਕਦਮ ਚੁੱਕਣੇ ਚਾਹੀਦੇ ਹਨ। ਇਸ ਦੀ ਉਦਾਹਰਨ ਉਹਨਾਂ ਨੇ ਹਿਮਾਚਲ ਦੇ ਵਿਚ ਮਨੀਕਰਣ ਗੁਰਦੁਆਰੇ ਦੀ ਦਿੱਤੀ। ਹਿੰਦੁਸਤਾਨ ਵਿਚ ਜਿਥੇ ਘੱਟ-ਗਿਣਤੀ ਕੌਮਾਂ ਹਨ, ਉਹਨਾਂ ਦਾ ਵਿਸ਼ਵਾਸ ਬਹੁ-ਗਿਣਤੀ ਦੇ ਧਰਮ ਵਿਚ ਪੈਦਾ ਕਰਨ ਲਈ ਉਹਨਾਂ ਕੌਮਾਂ ਦੇ ਸੰਤਾਂ ਅਤੇ ਲੀਡਰਾਂ ਨੂੰ ਨਾਲ ਰਲਾਉਣਾ ਚਾਹੀਦਾ ਹੈ ਅਤੇ ਉਹਨਾਂ ਨੂੰ ਸਰਕਾਰੀ ਤੌਰ ’ਤੇ ਪੂਰੀ ਮਦਦ ਦੇਣੀ ਚਾਹੀਦੀ ਹੈ, ਕਿਉਂਕਿ ਘੱਟ-ਗਿਣਤੀਆਂ ਦਾ ਇਹਨਾਂ ’ਤੇ ਪਰਪੱਕ ਵਿਸ਼ਵਾਸ ਹੁੰਦਾ ਹੈ। ਸਾਰੀਆਂ ਗੱਲਾਂ ਦਾ ਸਿੱਟਾ ਭਾਜਪਾ ਦੀ ਭਾਵਨਾ ਘੱਟ-ਗਿਣਤੀ ਲੋਕਾਂ ਦੇ ਬਹੁ-ਗਿਣਤੀ ਦੇ ਲੋਕਾਂ ਨਾਲ ਨਫ਼ਰਤ ਘਟਾਉਣ ਲਈ ਘੱਟ-ਗਿਣਤੀ ਵਿਚ ਘੁਸਪੈਠ ਕਰਨੀ ਚਾਹੀਦੀ ਹੈ। ਇਹ ਗੱਲਾਂ ਸੁਣ ਕੇ ਸ੍ਰੀਮਤੀ ਇੰਦਰਾ ਗਾਂਧੀ ਹੱਸ ਪਈ ਅਤੇ ਭਾਜਪਾ ਲੀਡਰਾਂ ਦੀ ਤੁਲਨਾ ਇੰਗਲੈਂਡ ਦੇ ਅੰਗਰੇਜ਼ਾਂ ਦੇ ਬਰਾਬਰ ਕੀਤੀ।

ਇੰਦਰਾ ਜੀ ਨੇ ਕਿਹਾ ਕਿ ਅਗਰ ਘੁਸਪੈਠ ਕੀਤੀ ਜਾਂਦੀ ਹੈ ਤਾਂ ਭਿੰਡਰਾਂਵਾਲੇ ਵਰਗੇ ਖ਼ੂੰਖ਼ਾਰ ਅੱਤਵਾਦੀ ਪੈਦਾ ਹੋ ਜਾਂਦੇ ਹਨ। ਇਸ ਦੇ ਉੱਤਰ ਵਿਚ ਆਰ.ਐਸ.ਐਸ. ਦੇ ਮੈਂਬਰ ਸੁਸ਼ੀਲ ਕੁਮਾਰ ਨੇ ਕਿਹਾ ਕਿ ਘੁਸਪੈਠ ਕਰਨ ਦੀ ਗਤੀ ਇਕ ਬੋਹੜ ਦੇ ਦਰੱਖ਼ਤ ਦੀ ਰਫ਼ਤਾਰ ਵਾਂਗ ਹੋਣੀ ਚਾਹੀਦੀ ਹੈ। ਘੁਸਪੈਠ ਦਾ ਮਤਲਬ ਘੱਟ ਗਿਣਤੀ ਦਾ ਪਿਆਰ ਪਾਉਣਾ ਅਤੇ ਵੱਖਵਾਦੀ ਤਾਕਤਾਂ ਨੂੰ ਰੋਕਣਾ ਹੈ। ਆਰ.ਐਸ.ਐਸ. ਦੇ ਗੌਤਮ ਦੇਵ ਨੇ ਸਿੱਖਾਂ ਦਾ ਇਕ ਗ੍ਰੰਥ, ਜਿਸ ਨੂੰ ਦਸਮ ਗ੍ਰੰਥ ਕਹਿੰਦੇ ਹਨ, ਉਸ ਦੇ ਅਰਥਾਂ ਦੀ ਇਕ ਐਸੀ ਲੜੀ ਪੇਸ਼ ਕੀਤੀ, ਜਿਸ ਤੋਂ ਭਾਜਪਾ ਦੀਆਂ ਉਪਰ ਦਿੱਤੀਆਂ ਸਾਰੀਆਂ ਕਹਾਣੀਆਂ ਸਿੱਧ ਹੋ ਗਈਆਂ।

ਉਹਨਾਂ ਅਨੁਸਾਰ ਇਸ ਦਮਸ ਦੇ ਅਰਥ ਇਸ ਤਰ੍ਹਾਂ ਕੀਤੇ ਜਾ ਸਕਦੇ ਹਨ, ਜਿਸ ਤੋਂ ਸਿੱਧ ਹੋ ਜਾਵੇਗਾ ਕਿ ਸਿੱਖ ਕੇਸਾਧਾਰੀ ਹਿੰਦੂ ਹਨ। ਇਸ ਗ੍ਰੰਥ ਦੇ ਅਰਥ ਬਦਲਾਉਣ ਵਾਲੇ 14 ਅਜਿਹੇ ਭਾਸ਼ਾਕਾਰੀ ਸਪੈਸ਼ਲਿਟਾਂ ਦੇ ਨਾਮ ਦਿੱਤੇ ਗਏ, ਜੋ ਸੰਸਕ੍ਰਿਤ, ਫ਼ਾਰਸੀ,

ਹਿੰਦੀ ਅਤੇ 8 ਭਾਸ਼ਾਵਾਂ ਵਿਚ ਮੈਡਲ ਜਿੱਤ ਚੁੱਕੇ ਸਨ ਅਤੇ ਇਹ ਸਾਰੇ 14 ਦੇ 14 ਆਰ.ਐਸ.ਐਸ. ਦੇ ਮੈਂਬਰ ਸਨ। ਉਹਨਾਂ ਅਨੁਸਾਰ ਸਿੱਖ ਇਸ ਦੇ ਅਰਥਾਂ ਨੂੰ ਲੈ ਕੇ 2 ਧੜਿਆਂ ਵਿਚ ਵੰਡੇ ਜਾ ਸਕਦੇ ਹਨ।

ਪਰ ਇੰਦਰਾਂ ਗਾਂਧੀ ਨੇ ਇਕ ਦੂਰ-ਅੰਦੇਸ਼ੀ ਤੋਂ ਕੰਮ ਲੈਂਦੇ ਹੋਏ ਇਹਨਾਂ ਸਾਰੀਆਂ ਗੱਲਾਂ ਨੂੰ ਨਕਾਰ ਦਿੱਤਾ। ਉਹਨਾਂ ਅਨੁਸਾਰ ਇਹ ਦੇਸ਼ ਦੇ ਕਾਨੂੰਨ ਅਨੁਸਾਰ ਬਿਲਕੁਲ ਉਲਟ ਸਨ ਅਤੇ ਕਾਮਰੇਡ ਵੀ ਇਸ ਗੱਲ ਦਾ ਵਿਰੋਧ ਕਰਦੇ ਸਨ। ਇੰਦਰਾ ਗਾਂਧੀ ਅਨੁਸਾਰ ਇਸ ਤਰ੍ਹਾਂ ਕਰਨ ਨਾਲ ਕਿਸੇ ਵੀ ਸਮੇਂ ਇਕ ਬਹੁਤ ਵੱਡਾ ਭੂਚਾਲ ਉੱਠ ਖੜਾ ਹੋਵੇਗਾ ਕਿਉਂਕਿ ਕਿਸੇ ਦੇ ਇਸ਼ਟ ਨਾਲ ਹੇਰ-ਫੇਰ ਕਰਨ ਨਾਲ ਉਸ ਕੌਮ ਦੇ ਅਨਪੜ੍ਹਾਂ ਨੂੰ ਰੋਕਣਾ ਮੁਸ਼ਕਲ ਹੋ ਜਾਂਦਾ ਹੈ। ਜਿਸ ਤਰ੍ਹਾਂ 1978 ਤੋਂ 1992 ਤਕ ਪੰਜਾਬ ਵਿਚ ਹੋਇਆ ਤੇ ਇੰਦਰਾ ਜੀ ਨੇ ਸਭ ਦੀਆਂ ਸਲਾਹਾਂ ਲੈ ਕੇ 6 ਘੰਟੇ ਚੱਲੀ ਲੰਮੀ ਮੀਟਿੰਗ ਤੋਂ ਬਾਅਦ ਛੁੱਟੀ ਕਰ ਦਿੱਤੀ ਅਤੇ ਉਹ ਆਪ ਇਕ ਅਜਿਹੀ ਸਕੀਮ ਘੜਨ ਲਈ ਸੋਚਣ ਲੱਗੇ, ਜਿਸ ਨਾਲ ਅੱਗੇ ਤੋਂ ਕੋਈ ਮੁਸ਼ਕਲ ਨਾ ਆਵੇ। ਇਸ ਤੋਂ ਪਹਿਲਾਂ ਉਹ ਕੋਈ ਹਿੰਦੁਸਤਾਨੀਆਂ ਦੇ ਭਲੇ ਵਾਸਤੇ ਸੰਦੇਸ਼ ਲਾਉਂਦੇ, ਗ਼ੱਦਾਰ ਅੱਤਵਾਦੀ ਸਤਵੰਤ ਸਿੰਘ ਅਤੇ ਬੇਅੰਤ ਸਿੰਘ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਸ਼ਹੀਦ ਕਰ ਦਿੱਤਾ।

ਇਹਨਾਂ ਦੋਨਾਂ ਅੱਤਾਵਦੀਆਂ ਨੇ ਸ੍ਰੀਮਤੀ ਇੰਦਰਾ ਗਾਂਧੀ ਨੂੰ ਅਕਾਲ ਤਖ਼ਤ ਦੇ ਹਮਲੇ ਦਾ ਜ਼ਿੰਮੇਵਾਰ ਠਹਿਰਾ ਦਿੱਤਾ, ਪਰ ਉਸ ਵਿਚ ਬੈਠਾ ਦੇਸ਼-ਧ੍ਰੋਹੀ ਭਿੰਡਰਾਂਵਾਲਾ, ਹਜ਼ਾਰਾ ਜਵਾਨਾਂ ਨੂੰ ਸ਼ਹੀਦ ਕਰਨ ਵਾਲਾ, ਉਸ ਨੂੰ ਬਰੀ ਕਰ ਦਿੱਤਾ। ਇਸ ਤੋਂ ਪਤਾ ਲੱਗਦਾ ਹੈ, ਜੇਕਰ ਸਾਡੇ ਪੰਜਾਬੀ ਵੀਰ ਦੇਸ਼ ਲਈ ਸਰਹੱਦਾਂ ’ਤੇ ਲੜ ਕੇ ਸ਼ਹੀਦੀਆਂ ਪਾ ਲੈਂਦੇ ਹਨ ਤਾਂ ਉਸੇ ਪੰਜਾਬ ਵਿਚ ਸਤਵੰਤ ਸਿੰਘ ਅਤੇ ਬੇਅੰਤ ਸਿੰਘ ਵਰਗੇ ਆਪਣੀ ਗ਼ੱਦਾਰੀ ਦਾ ਸਬੂਤ ਦੇ ਕੇ ਹਮੇਸ਼ਾਂ ਲਈ ਕਲੰਕ ਖੱਟ ਲੈਂਦੇ ਹਨ।

ਭਿੰਡਰਾਂਵਾਲਾ ਧਰਮ ਦੇ ਤੌਰ ’ਤੇ ਇਕ ਦਾ ਜਾਦੂਗਰ, ਦੁਨਿਆਵੀ ਤੌਰ ’ਤੇ ਦੇਸ਼-ਧ੍ਰੋਹੀ ਪ੍ਰਚਾਰਕ ਅਤੇ ਇਕ ਦਲੇਰ ਕਿਸਮ ਦਾ ਆਦਮੀ ਸੀ। ਧਰਮ ਦਾ ਜਾਦੂਗਰ ਇਸ ਲਈ ਸੀ ਕਿਉਂਕਿ ਉਹ ਜੋ ਵੀ ਗੱਲਾਂ ਧਰਮ ਚਲਾਉਣ ਲਈ ਕਰਦਾ ਸੀ, ਉਹਨਾਂ ਗੱਲਾਂ ਵਿਚ ਕਿਤੇ ਨਾ ਕਿਤੇ ਵਿਗਿਆਨ ਛੁਪਿਆ ਹੋਇਆ ਸੀ, ਪਰ ਅਨਪੜ੍ਹ ਜਨਤਾ ਉਸ ਨੂੰ ਸ਼ਕਤੀ ਵਾਲੇ ਸੰਤ ਦਾ ਖ਼ਿਤਾਬ ਦਿੰਦੀ ਸੀ। ਮੈਂ ਤੁਹਾਡੇ ਨਾਲ ਇਹ ਗੱਲ ਸਾਂਝੀ ਵੀ ਕਰਨੀ ਚਾਹੁੰਦਾ ਹਾਂ। ਤੁਸੀਂ ਇਸ ਦੇ ਉੱਤਰ ਜਾਂ ਵਿਚਾਰ ਦੀ ਈ-ਮੇਲ ਜ਼ਰੂਰੀ ਕਰਨੀ ਤਾਂ ਜੁ ਆਪਾਂ ਲੋਕਾਂ ਨੂੰ ਸਪੱਸ਼ਟ ਉੱਤਰ ਦੇ ਸਕੀਏ।

ਗੱਲ ਇਸ ਤਰ੍ਹਾਂ ਹੈ ਕਿ ਹਮਲੇ ਤੋਂ ਬਾਅਦ ਫੜੇ ਗਏ ਆਦਮੀਆਂ ਦੀ ਕਾਫ਼ੀ ਦਿਨ ਪੁੱਛ-ਪੜਤਾਲ ਚੱਲਦੀ ਰਹੀ। ਜਗਦੇਵ ਸਿੰਘ ਨਾਮੀ ਇਕ ਆਦਮੀ ਜੋ ਸਾਬਕਾ ਫ਼ੌਜੀ ਸਰਵਿਸ ਵਿਚੋਂ ਹੌਲਦਾਰ ਰਿਟਾਇਰ ਹੋਇਆ ਸੀ, ਮੇਰੀ ਕੁਝ ਪੁਰਾਣੀ ਜਾਣ-ਪਛਾਣ ਦਾ ਨਿਕਲਿਆ। ਜਗਦੇਵ ਸਿੰਘ ਭਿੰਡਰਾਂਵਾਲੇ ਨੂੰ ਇਕ ਸ਼ਕਤੀ ਵਾਲਾ ਆਦਮੀ ਪੇਸ਼ ਕਰਨ ਦਾ ਜਤਨ ਕਰ ਰਿਹਾ ਸੀ। ਅਖ਼ੀਰ ਉਸ ਨੇ ਮੈਨੂੰ ਰਾਤ ਕਿਸੇ ਵੇਲੇ ਨੀਂਦ ਨਾ ਆਉਂਦੀ ਹੋਣ ਕਰਕੇ ਨੀਂਦ ਲਿਆਉਣ ਲਈ ਭਿੰਡਰਾਂਵਾਲੇ ਦੀ ਸ਼ਕਤੀ ਦਾ ਵਰਣਨ ਕੀਤਾ । ਮੈਂ ਵੀ ਬੜੀ ਉਤਸੁਕਤਾ ਨਾਲ ਸੁਣਨ ਲੱਗਾ।

ਉਹ ਕਹਿੰਦਾ, ਭਿੰਡਰਾਂਵਾਲੇ ਅਨੁਸਾਰ ਸਿੱਖਾਂ ਦੇ 10 ਗੁਰੂ ਸਨ। 10 ਗੁਰੂਆਂ ਦੇ ਜੀਵਨ ਨਾਲ ਸੰਬੰਧਿਤ ਇਕ-ਇਕ ਕਹਾਣੀ ਚੇਤੇ ਕਰ ਲਵੋ। ਜਿਵੇਂ ਬਾਬਾ ਨਾਨਕ ਨੇ ਪੰਜਾ ਲਾ ਕੇ ਪੱਥਰ ਰੋਕਿਆ, ਦੂਜੇ ਗੁਰੂ ਦੀ ਵੀ ਕੋਈ ਵੀ ਕਹਾਣੀ, ਤੀਜੇ ਗੁਰੂ ਦੀ ਰਾਜੇ ਅਕਬਰ ਦੀ ਕਹਾਣੀ, ਪੰਜਵੇਂ ਗੁਰੀ ਦੀ ਸੰਮਣ ਅਤੇ ਮੂਸਣ ਨੂੰ ਜਿਉਂਦੇ ਕਰਨ ਦੀ ਕਹਾਣੀ ਚੇਤੇ ਕਰ ਲਵੋ। ਮੈਨੂੰ ਕੋਈ ਕਹਾਣੀ ਨਹੀਂ ਆਉਂਦੀ ਸੀ। ਜਗਦੇਵ ਨੇ ਮੈਨੂੰ ਸੁਣਾਈਆਂ। ਫਿਰ ਜਦੋਂ ਤੁਹਾਡਾ ਸੌਣ ਨੂੰ ਜੀਅ ਕਰਦਾ ਹੋਵੇ, ਪਹਿਲੇ ਗੁਰੂ ਦੀ ਕਹਾਣੀ ਤੋਂ ਲੜੀਵਾਰ ਕਹਾਣੀਆਂ ਆਪਣੇ ਦਿਮਾਗ਼ ਵਿਚ ਘੁਮਾਉ, ਭਾਵ ਬਿਸਤਰ ’ਤੇ ਪਏ ਹੋਏ ਪਹਿਲੀ ਕਹਾਣੀ ਤੋਂ ਸ਼ੁਰੂ ਕਰ ਲਵੋ, ਹੋਰ ਕੋਈ ਗੱਲ ਦਿਮਾਗ਼ ਵਿਚ ਨਾ ਆਉਣ ਦਿਉ। ਸਿਰਫ਼ ਦਸ ਕਹਾਣੀਆਂ ਬਾਰੇ ਸੋਚੋ। ਤੁਸੀਂ 10-15 ਮਿੰਟਾਂ ਵਿਚ ਸੌਂ ਜਾਉਗੇ। ਜਦੋਂ ਮੈਂ ਪਹਿਲੇ ਦਿਨ ਇਹ ਗੱਲ ਵਰਤੀ ਤਾਂ ਸੱਚ ਹੋਈ। ਮੈਂ ਹੈਰਾਨੀ ਨਾਲ ਮਨੋ-ਵਿਗਿਆਨੀ ਡਾਕਟਰ ਕੁੰਬਲੇ ਨੂੰ ਪੁੱਛਿਆ ਤਾਂ ਉਸ ਨੇ ਸਾਰੀ ਵਿਗਿਆਨਕ ਗੱਲ ਖੋਲ੍ਹ ਕੇ ਤਾਰ-ਤਾਰ ਕਰ ਦਿੱਤੀ। ਪਰ ਤੁਹਾਡੇ ਵਿਚੋਂ ਕਈ ਭੋਲੇ-ਭਾਲੇ ਇਸ ਕਪਟ ਚੱਕਵਿਊ ਵਿਚ ਫਸ ਜਾਣਗੇ। ਪਿੱਛੇ ਲਿਖੀਆਂ ਕਹਾਣੀਆਂ ਵਿਚ ਥਾਂ-ਥਾਂ ਉੱਪਰ ਸਾਇੰਸ ਪਈ ਹੈ।

ਸਭ ਤੋਂ ਪਹਿਲੀ ਗੱਲ ਭਿੰਡਰਾਂਵਾਲੇ ਨੇ ਆਪਣੇ ਆਪ ਨੂੰ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਦਾ ਭਰਮ ਦੇਣ ਲਈ ਜਸਵਿੰਦਰ ਸਿੰਘ ਖ਼ਾਲਸਾ ਵਰਗੇ ਮੋਟੀ ਅਕਲ ਦੇ ਮਾਲਕ ਨੂੰ ਫੜਿਆ। ਜੇ ਸੱਚਮੁੱਚ ਰੱਬ ਮਿਲ ਜਾਂਦਾ ਤਾਂ ਫਿਰ ਭਿੰਡਰਾਂਵਾਲਾ ਲੋਕਾਂ ਕੋਲ ਕਿਉਂ ਆਪਣੇ ਪਰਦੇ ਖੋਲ੍ਹਦਾ। ਫਿਰ ਧੀਰ ਸਿੰਘ ਖ਼ਾਲਸਾ ਦੇ ਘਰੋਂ ਦੁਖੀ ਭਿੰਡਰਾਂਵਾਲੇ ਵਰਗੇ ਨੇ ਕੋਈ ਦਵਾਈ ਦੇਗ ਵਿਚ ਪਵਾ ਕੇ ਉਸ ਦੇ ਮੁੰਡੇ ਨੂੰ ਖਵਾ ਦਿੱਤੀ ਅਤੇ ਧੀਰ ਸਿੰਘ ਨੂੰ ਸਦਾ ਲਈ ਗ਼ੁਲਾਮ ਬਣਾ ਲਿਆ। ਲਖਵਿੰਦਰ ਸਿੰਘ ਦੀ ਕਹਾਣੀ ਜਿਵੇਂ ਕੁੱਬੇ ਦੇ ਵੱਜੀ ਲੱਤ ਉਸ

ਨੂੰ ਆ ਗਈ ਰਾਸ ਵਾਲੀ ਕਹਾਣੀ ਹੋਈ। ਭਿੰਡਰਾਂਵਾਲੇ ਵਾਲਤੇ ਇਹੋ ਜਿਹੇ ਆਦਮੀ ਲਾਟਰੀ ਨਿਕਲਣ ਵਾਂਗ ਸਨ। ਨਵਜੋਤ ਸਿੰਘ ਵਰਗਾ ਰੇਲ ਗੱਡੀ ਨੂੰ ਅਸਲ ਵਿਚ ਰੋਕਣ ਵਾਲੀਆਂ ਬਰੇਕਾਂ ਦੀ ਕਾਢ ਕੱਢਣ ਵਾਲੇ ਨੂੰ ਨਹੀਂ, ਸਗੋਂ ਆਪਣੀ ਜਨਮ ਤੋਂ ਮਿਲੀ ਭਰਮਾਂ ਦੀ ਸਿੱਖਿਆ ਨੂੰ ਲੈ ਕੇ ਭਿੰਡਰਾਂਵਾਲੇ ਦੇ ਸਿਰ ਬੰਨ੍ਹ ਗਿਆ। ਜਸਮੇਲ ਸਿੰਘ ਵਰਗੇ ਗ਼ਰੀਬ ਭਿੰਡਰਾਂਵਾਲੇ ਵਰਗੇ ਕਪਟ ਦਿਮਾਗ਼ ਨੇ ਖ਼ਰੀਦੇ ਹੋਏ ਲੱਗਦੇ ਸਨ। ਗੁਰਦਿਆਲ ਸਿੰਘ ਵਰਗੇ ਆਪਣੀ ਲੜਕੀ ਨੂੰ ਚੰਗੀ ਥਾਂ ਭੇਜਣ ਤੋਂ ਬਾਦ ਲੜਕੀ ਨੂੰ ਪਤੀ ਦੀ ਸੇਵਾ ਦਾ ਸੁਝਾਅ ਨਹੀਂ ਦਿੰਦੇ ਸਗੋਂ ਆਪਣੀ ਕਹਾਣੀ ਇਸ ਤਰ੍ਹਾਂ ਪੇਸ਼ ਕਰਦੇ ਹਨ ਜਿਵੇਂ ਮਹਾਂਬਾਰਤ ਵਿਚ ਕ੍ਰਿਸ਼ਨ ਨੂੰ ਪੇਸ਼ ਕੀਤਾ ਹੈ। ਭਾਵੇਂ ਮਹਾਂਭਾਰਤ ਇਕ ਕਾਲਪਨਿਕ ਕਹਾਣੀ ਹੈ ਅਤੇ ਗੁਰਦਿਆਲ ਸਿੰਘ ਵਰਗੇ ਉਮਰ ਜ਼ਿਆਦਾ ਹੋਣ ਕਰਕੇ ਘਰ ਵਿਚ ਕੁਦਰਤੀ ਵਾਪਰੀ ਕਹਾਣੀ ਨੂੰ ਸੱਚ ਮੰਨ ਲੈਂਦੇ ਹਨ। ਬਾਕੀ ਵੀ ਸਾਰੀਆਂ ਗੱਲਾਂ ਦਾ ਅਤੇ ਸਾਰੀਆਂ ਕਹਾਣੀਆਂ ਦਾ ਜੁਆਬ ਤਰਕਸ਼ੀਲ ਸੁਸਾਇਟੀ ਜੋ ਸ੍ਰੀਲੰਕਾ ਤੋਂ ਚੱਲੀ ਹੈ, ਉਹ ਪੂਰੀ ਖੋਲ੍ਹ ਕੇ ਦੱਸ ਸਕਦੇ ਹਨ। ਬਾਕੀ ਭਿੰਡਰਾਂਵਾਲੇ ਦੇ ਪਿੱਛੇ ਲਿਖੇ ਹੋਏ ਲੋਕਾਂ ਦੇ ਕੰਮ ਅਤੇ ਇਨਸਾਫ਼ ਹਨ। ਉਹ ਜਿਸ ਆਦਮੀ ਨੇ ਆਪਣੀ ਪ੍ਰਸਿੱਧੀ ਕਰਨ ਹੋਵੇ, ਪਹਿਲਾਂ ਲੋਕਾਂ ਦੀਆਂ ਕਮਜ਼ੋਰੀਆਂ ਨੂੰ ਫੜ ਕੇ ਪੂਰੀਆਂ ਕਰਦਾ ਹੈ। ਫੇਰ ਉਹਨਾਂ ਲੋਕਾਂ ਤੋਂ ਪੁੱਠੇ-ਸਿੱਧੇ ਕੰਮ ਕਰਵਾਉਂਦਾ ਹੈ। ਜਿਨ੍ਹਾਂ ਲੋਕਾਂ ਦੇ ਕੰਮ ਪੂਰੇ ਹੋ ਜਾਣ, ਉਹ ਬੜੀ ਸ਼ਰਧਾ ਨਾਲ ਉਸ ਦੇ ਗੁਣ ਗਾਉਂਦੇ ਹਨ। ਜਿਵੇਂ ਕਿ ਤੁਸੀ ਪੜ੍ਹਿਆ ਹੀ ਹੈ ਕਿ ਕਿਸ ਤਰ੍ਹਾਂ ਹਰ ਕੋਈ ਘਟਨਾ ਦਾ ਪੂਰਾ-ਪੂਰਾ ਵੇਰਵਾ ਦੇ ਕੇ ਸੁਣਾਉਂਦੇ ਹਨ। ਅਖ਼ੀਰ ਵਿਚ ਮੈਂ ਤੁਹਾਨੂੰ ਇਹੀ ਬੇਨਤੀ ਕਰਾਂਗਾ ਕਿ ਇਥੇ ਭਿੰਡਰਾਂਵਾਲੇ ਵਰਗੇ ਖ਼ਤਰਨਾਕ ਅੱਤਵਾਦੀ ਜੰਮਦੇ ਰਹਿਣਗੇ। ਅਜਿਹੇ ਲੀਡਰ ਵੀ ਜੰਮਦੇ ਰਹਿਣਗੇ ਜਿਨ੍ਹਾਂ ਨੂੰ ਸਿਰਫ਼ ਆਪਣੀ ਕੁਰਸੀ ਪਿਆਰੀ ਅਤੇ ਕੁਰਬਾਨੀਆਂ ਦਾ ਮੁੱਲ ਨਹੀਂ ਪਾਉਣਗੇ ਅਤੇ ਸਾਡੇ ਵਰਗੇ ਜਨਰਲ ਅਤੇ ਸ਼ਹੀਦੀਆਂ ਪਾਉਣ ਵਾਲੇ ਫ਼ੌਜੀ ਜਵਾਨ ਵੀ ਸਮੇਂ-ਸਮੇਂ ’ਤੇ ਇਸ ਦੇਸ਼ ਨੂੰ ਬਚਾਉਣਗੇ।

ਸੋ ਮੈਂ ਇਹੀ ਕਹਾਂਗਾ ਕਿ ਅਸੀਂ ਇਹਨਾਂ ਗੌਰਮਿੰਟਾਂ ਤੋਂ ਬਹੁਤੀ ਵੱਡੀ ਆਸ ਨਹੀਂ ਰੱਖਣੀ। ਤੁਹਾਨੂੰ ਬੇਨਤੀ ਕਰਦੇ ਹਾਂ ਕਿ ਪਿੱਛੇ ਲਿਖੇ ਪਤੇ ’ਤੇ ਫ਼ੌਜੀ ਜਵਾਨਾਂ ਦੇ ਡਰਾਫਟ ਦਾ ਅਕਾਊਂਟ ਨੰ. ਆਪ ਦੇ ਅੱਗੇ ਰੱਖਿਆ ਹੈ। ਜੇਕਰ ਕੋਈ ਸੱਜਣ ਇੰਡੀਆ ਆ ਕੇ ਜਵਾਨਾਂ ਦੇ ਘਰਦਿਆਂ ਨੂੰ ਮਦਦ ਦੇਣੀ ਚਾਹੁੰਦਾ ਹੈ ਤਾਂ ਮੇਰੇ ਕੋਲ ਸਾਕਾ ਨੀਲਾ ਤਾਰਾ ਦੇ ਦੌਰਾਨ 15307 ਸ਼ਹੀਦ ਜਵਾਨਾਂ ਦੇ ਪਤੇ ਹਨ, ਜੋ ਮੈਂ ਆਪ ਨੂੰ ਦੇ ਸਕਦਾ ਹਾਂ।

ਸੋ ਤੁਸੀਂ ‘ਆਪ੍ਰੇਸ਼ਨ ਬਲਿਊ ਸਟਾਰ ਸ਼ਹੀਦ ਫ਼ੌਜੀ ਫ਼ੰਡ’ ਦੇ ਨਾਂ ’ਤੇ ਡਰਾਫਟ ਬਣਾ ਕੇ ਅਤੇ ਜੇਕਰ ਮੈਨੂੰ ਕੋਈ ਮਦਦ ਦੇਣਾ ਚਾਹੁੰਦੇ ਹੋਵੋ ਤਾਂ ਮੇਰਾ ਅਕਾਊਂਟ ਨੰ. 3654 ਪੀ.ਟੀ.ਕਿਊ. 4923 ਨਾਲ ਜ਼ਰੂਰ ਲਿਖੋ ਅਤੇ ਇਸ ਪਤੇ ’ਤੇ ਭੇਜ ਸਕਦੇ ਹੋ। ਤੁਸੀਂ ਮੈਨੂੰ ਈ-ਮੇਲ ਵੀ ਕਰ ਸਕਦੇ ਹੋ, ਮੇਰਾ ਈ-ਮੇਲ ਪਤਾ ਹੇਠਾਂ ਅੰਕਿਤ ਹੈ।

ਮੌਕੇ ’ਤੇ ਜ਼ਖ਼ਮੀਆਂ ਵਿਚ ਦਮ ਤੋੜ ਕੇ ਸ਼ਹੀਦੀ ਪਾਉਣ ਵਾਲੇ ਫ਼ੌਜੀ ਜਵਾਨਾਂ ਦੀ ਗਿਣਤੀ

| | | |
|---|---|---|
| 1. | ਕੁੱਲ ਸ਼ਹੀਦ | 15307 |
| 2. | ਕੁਲ ਸ਼ਹੀਦ ਅਫ਼ਸਰ | 43 |
| 3. | ਕੁਲ ਜੂਨੀਅਰ ਅਫ਼ਸਰ | 109 |
| 4. | ਦੂਜੇ ਰੈਂਕ | 332 |
| 5. | ਜ਼ਖ਼ਮੀ | 17897 |

ਈ-ਮੇਲ ਐਡਰੈੱਸ:

left.co.kuldeepsbrar@yahoo.co.in